# ਪੰਜਾਬ ਦੇ ਪ੍ਰਸਿੱਧ ਸੰਗੀਤਕਾਰ



ਭਾਸ਼ਾ ਵਿਭਾਗ, ਪੰਜਾਬ

# ਪੰਜਾਬ ਦੇ ਪ੍ਰਸਿੱਧ ਸੰਗੀਤਕਾਰ



ਪ੍ਰੋ. ਤਾਰਾ ਸਿੰਘ

ਭਾਸ਼ਾ ਵਿਭਾਗ ਪੰਜਾਬ

Punjab De Parsidh Sangitkar

by

Prof. Tara Singh

ਪੰਜਾਬ ਦੇ ਪ੍ਰਸਿੱਧ ਸੰਗੀਤਕਾਰ

ਲੇਖਕ : ਪ੍ਰੋ. ਤਾਰਾ ਸਿੰਘ


ਪਹਿਲਾ ਐਡੀਸ਼ਨ : 1983

ਕਾਪੀਆਂ : 2000

ਮੁੱਲ 1 ਰੁ: 80 ਪੈ

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ ।

ਛਾਪਕ : ਚੜ੍ਹਦੀ ਕਲਾ ਪ੍ਰੈਸ, ਪਟਿਆਲਾ ।

ਰਾਹੀਂ : ਛਪਾਈ, ਤੇ ਕੰਟਰੋਲਰ ਸਟੇਸ਼ਨਰੀ ਵਿਭਾਗ, ਪੰਜਾਬ ।

# ਦੋ ਸ਼ਬਦ

ਪੰਜਾਬ, ਬਹਾਦਰ ਤੇ ਸੂਰਬੀਰ ਗਭਰੂਆਂ ਦਾ ਦੇਸ਼ ਹੈ। ਇਸ ਦੀ ਧਰਤੀ ਤੇ ਨੱਚਦੀਆਂ, ਟੱਪਦੀਆਂ, ਭੰਗੜੇ ਤੇ ਗਿੱਧਾ ਪਾਉਂਦੀਆਂ ਅਲ੍ਹੜ ਤੇ ਮਸਤ ਜਵਾਨੀਆਂ ਨਜ਼ਰ ਆਉਂਦੀਆਂ ਹਨ। ਜੇ ਇਸ ਦੇ ਜਵਾਨ ਰਣਭੂਮੀ ਵਿਚ ਤਲਵਾਰਾਂ ਤੇ ਨੇਜ਼ਿਆਂ ਦੀ ਖੜਾਕ ਵਿਚੋਂ ਨਿਕਲੇ ਸੰਗੀਤ ਨਾਲ ਇਕਸੁਰ ਹੁੰਦੇ ਹਨ ਤਾਂ ਅਮਨ ਵਿਚ ਇਹ ਆਪਣੀ ਪਿਆਰੀ ਧਰਤੀ ਤੇ ਬੈਠੇ ਇਲਾਹੀ ਗੀਤ ਅਲਾਪਦੇ ਹਨ।

ਮੁੱਢ ਤੋਂ ਪੰਜਾਬ ਦਾ ਸੰਗੀਤ ਨਾਲ ਬੜਾ ਗੂੜ੍ਹਾ ਸਬੰਧ ਰਿਹਾ ਹੈ। ਪੰਜਾਬ ਦੀ ਪਾਵਨ ਧਰਤੀ ਤੇ ਹੀ ਭਾਰਤੀ ਸੰਸਕ੍ਰਿਤੀ ਅਤੇ ਸੰਗੀਤ ਦਾ ਆਰੰਭ ਤੇ ਵਿਕਾਸ ਹੋਇਆ। ਇਥੇ ਸਭ ਤੋਂ ਪਹਿਲਾਂ ਸਭਿਅਤਾ ਦੀ ਸੋਨ-ਸੁਨਹਿਰੀ ਪ੍ਰਭਾਤ ਦੀ ਕਿਰਨ ਪੁਜੀ। 'ਸ਼ਾਮ ਗੀਤਾਂ' ਦੀ ਮਧੁਰ ਧੁਨੀ ਸਭ ਤੋਂ ਪਹਿਲਾਂ ਇਸੇ ਰੰਗੀਲੀ ਭੂਮੀ ਤੇ ਸੁਣੀ ਗਈ। ਪ੍ਰਾਚੀਨ ਕਾਲ ਵਿਚ ਇਸ ਸੰਗੀਤਮਈ ਧਰਤੀ ਨੂੰ 'ਬ੍ਰਹਮ ਰਿਸ਼ੀ ਦੇਸ਼' ਬ੍ਰਹਮ ਵਰਤ' 'ਦੇਵ ਭੂਮੀ' ਆਦਿ ਕਿਹਾ ਜਾਂਦਾ ਰਿਹਾ ਹੈ।

ਸੰਗੀਤ ਅਤੇ ਵਿਦਿਆ ਦੀ ਦੇਵੀ ਸਰਸਵਤੀ ਦਾ ਜਨਮ ਵੀ ਇਸੇ ਮਹਾਨ ਧਰਤੀ ਤੇ ਹੋਇਆ ਮੰਨਿਆ ਜਾਂਦਾ ਹੈ। 'ਨਾਟਕ ਸ਼ਾਸਤਰ' ਦੇ ਰਚਨਹਾਰ ਮਹਾਂ ਰਿਸ਼ੀ ਭਰਤ ਅਤੇ ਅਨੇਕ ਸੰਗੀਤਕਾਰ ਪੰਜਾਬ ਦੀ ਧਰਤੀ ਦੀ ਉਪਜ ਹਨ। ਸੰਗੀਤ ਦੇ ਖੇਤਰ ਵਿਚ ਪਟਿਆਲਾ ਘਰਾਣੇ ਦਾ ਵੀ ਵਿਸ਼ੇਸ਼ ਯੋਗਦਾਨ ਹੈ। ਇਸ ਘਰਾਣੇ ਨੇ ਬੜੇ ਗ਼ੁਲਾਮ ਅਲੀ ਖਾਂ, ਮੀਆਂ ਜਾਨ ਖਾਂ, ਕਾਲੇ ਖ਼ਾਂ, ਆਸ਼ਿਕ ਅਲੀ ਅਤੇ ਬੇਗਮ ਅਖਤਰ ਵਰਗੇ ਉਚ ਕੋਟੀ ਦੇ ਅਨੇਕ ਸੰਗੀਤਕਾਰ ਪੈਦਾ ਕੀਤੇ ਹਨ, ਜਿਨ੍ਹਾਂ ਦਾ ਨਾਂ ਸਨਮਾਨ ਨਾਲ ਲਿਆ ਜਾਂਦਾ ਰਹੇਗਾ।

ਭਾਈ ਮਰਦਾਨਾ ਗੁਰਮਤਿ ਪੱਧਤੀ ਦੇ ਸ਼੍ਰੋਮਣੀ ਅਤੇ ਪ੍ਰਮੁਖ ਵਾਦਨ-ਅਚਾਰੀਆ ਹਨ। ਧਰੁਪਦ ਗਾਇਨ ਦੇ ਮੰਨੇ ਪਰਮੰਨੇ ਉਸਤਾਦ ਪੰਡਤ ਗੁੱਜਰ ਰਾਮ ਹੁਸ਼ਿਆਰਪੁਰ (ਪੰਜਾਬ) ਵਿਚ

ਹੀ ਹੋਏ ਹਨ। ਮੀਆਂ ਕਾਦਰ ਬਖ਼ਸ਼, ਅੱਲਾ ਰੱਖਾ ਖਾਂ, ਪੰਡਤ ਦਲੀਪ ਚੰਦਰ ਵੇਦੀ ਅਤੇ ਕੁੰਦਨ ਲਾਲ ਸਹਿਗਲ ਦੇ ਨਾਂ ਪੰਜਾਬ ਦੇ ਸੰਗੀਤਕਾਰਾਂ ਵਿਚੋਂ ਵਿਸ਼ੇਸ਼ ਤੌਰ ਤੇ ਵਰਣਨਯੋਗ ਹਨ। ਪ੍ਰੋ. ਤਾਰਾ ਸਿੰਘ ਜੋ ਖ਼ੁਦ ਇਕ ਮੰਨੇ ਪ੍ਰਮੰਨੇ ਸੰਗੀਤ ਅਧਿਆਪਕ ਅਤੇ ਪ੍ਰਸਿਧ ਸੰਗੀਤਕਾਰ ਹਨ, ਨੇ ਇਸ ਪੁਸਤਕ ਵਿਚ ਸੰਗੀਤ ਦੀਆਂ ਪ੍ਰਣਾਲੀਆਂ, ਧੁਨੀਆਂ, ਸੁਰਾਂ, ਤਾਲਾਂ, ਰਾਗਾਂ, ਲੈਅ, ਗਾਇਨ ਸ਼ੈਲੀਆਂ ਅਤੇ ਪੰਜਾਬ ਦੇ ਪ੍ਰਸਿੱਧ ਸੰਗੀਤਕਾਰਾਂ ਸਬੰਧੀ ਭਰਪੂਰ ਜਾਣਕਾਰੀ ਦਿਤੀ ਹੈ।

ਇਹ ਪੁਸਤਕ ਪੰਜਾਬ ਦਰਸ਼ਨ ਸੀਰੀਜ਼ ਦੀ ਇਕ ਕੜੀ ਹੈ। ਇਸ ਪੁਸਤਕ ਦੀ ਸੰਪਾਦਨਾ ਸ. ਹਰਚੇਤ ਸਿੰਘ ਜਵੰਦਾ ਸ. ਡ. (ਬਾਲ ਸਹਿਤ) ਦੀ ਨਿਗਰਾਨੀ ਹੇਠ ਸਰੂਪ ਸਿੰਘ, ਖੋਜ ਸਹਾਇਕ ਨੇ ਕੀਤੀ ਹੈ। ਆਸ ਹੈ ਕਿ ਪੰਜਾਬੀ ਪਾਠਕ ਪੁਸਤਕ 'ਪੰਜਾਬ ਦੇ ਪ੍ਰਸਿੱਧ ਸੰਗੀਤਕਾਰ' ਦਾ ਨਿੱਘਾ ਸੁਆਗਤ ਕਰਨਗੇ।

ਪਟਿਆਲਾ : ਕਪੂਰ ਸਿੰਘ ਘੁੰਮਣ

9 ਸਤੰਬਰ 1983 ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ।

# ਤਰਤੀਬ

ਕਾਂਡ ਪਹਿਲਾ

# ਸੰਗੀਤ ਅਤੇ ਇਸ ਦੀਆਂ ਪ੍ਰਣਾਲੀਆਂ

ਜਿਸ ਲਲਿਤ ਕਲਾ ਰਾਹੀਂ, ਕਲਾਕਾਰ ਮਨ ਦੇ ਸੂਖਮ ਭਾਵਾਂ ਨੂੰ ਸੁਰ, ਲੈਅ ਅਤੇ ਤਾਲ ਦੀ ਸਹਾਇਤਾ ਨਾਲ ਪ੍ਰਗਟ ਕਰਦਾ ਹੈ, ਉਸਨੂੰ "ਸੰਗੀਤ" ਦਾ ਨਾਂ ਦਿੱਤਾ ਗਿਆ ਹੈ। ਸੰਗੀਤ ਵਿਚ ਤਿੰਨ ਕੋਮਲ ਹੁਨਰ ਸ਼ਾਮਲ ਹਨ—ਗਾਇਨ, ਵਾਦਨ ਤੇ ਨ੍ਰਿਤ। ਇਨ੍ਹਾਂ ਤਿੰਨਾਂ ਵਿਚ ਗਾਇਨ ਨੂੰ ਪ੍ਰਮੁੱਖ ਸਥਾਨ ਪ੍ਰਾਪਤ ਹੈ। ਸ਼ਾਸਤਰਕਾਰਾਂ ਨੇ ਗਾਇਨ ਦੇ ਅਧੀਨ ਵਾਦਨ ਅਤੇ ਵਾਦਨ ਦੇ ਅਧੀਨ ਨ੍ਰਿਤ ਨੂੰ ਮੰਨਿਆ ਹੈ।

**ਸੰਗੀਤ ਦੀਆਂ ਦੋ ਪ੍ਰਣਾਲੀਆਂ**—ਵਰਤਮਾਨ ਕਾਲ ਵਿਚ ਸੰਗੀਤ ਦੀਆਂ ਦੋ ਪ੍ਰਣਾਲੀਆਂ ਪ੍ਰਚਲਤ ਹਨ। ਪਹਿਲੀ ਪ੍ਰਣਾਲੀ ਹਿੰਦੁਸਤਾਨੀ ਸੰਗੀਤ ਪੱਧਤੀ ਦੀ ਅਤੇ ਦੂਜੀ ਦੱਖਣੀ ਜਾਂ ਕਰਨਾਟਕ ਸੰਗੀਤ ਪੱਧਤੀ ਦੀ। ਪਹਿਲੀ ਦਾ ਪ੍ਰਚਾਰ ਬੰਬਈ ਅਤੇ ਉੱਤਰੀ ਭਾਰਤ ਦੇ ਸਾਰੇ ਪ੍ਰਾਂਤਾਂ ਵਿਚ ਹੈ। ਉਸ ਨੂੰ ਉੱਤਰੀ ਸੰਗੀਤ ਪ੍ਰਣਾਲੀ ਆਖਿਆ ਜਾਂਦਾ ਹੈ। ਦੂਜੀ ਪ੍ਰਣਾਲੀ ਅਨੁਸਾਰ ਮਦਰਾਸ, ਮੈਸੂਰ, ਆਂਧਰਾ ਪ੍ਰਦੇਸ਼ ਅਤੇ ਕਰਨਾਟਕ ਆਦਿ ਪ੍ਰਾਂਤਾਂ ਵਿਚ ਗਾਇਨ ਵਾਦਨ ਹੁੰਦਾ ਹੈ। ਇਸ ਕਰਕੇ ਉਸਨੂੰ ਦੱਖਣੀ ਜਾਂ ਕਰਨਾਟਕ ਸੰਗੀਤ ਪ੍ਰਣਾਲੀ ਆਖਿਆ ਜਾਂਦਾ ਹੈ।

ਆਰੰਭ ਵਿਚ ਤਾਂ ਇਨ੍ਹਾਂ ਦੋਹਾਂ ਪ੍ਰਣਾਲੀਆਂ ਵਿਚ ਕੋਈ ਅੰਤਰ ਨਹੀਂ ਸੀ। ਉੱਤਰੀ ਭਾਰਤ ਦੇ ਸੰਗੀਤ ਉਤੇ ਮੁਸਲਿਮ ਸੰਸਕ੍ਰਿਤੀ ਅਤੇ ਅਰਬ ਦੇ ਸੰਗੀਤ ਦਾ ਪ੍ਰਭਾਵ ਪੈਣ ਕਰਕੇ ਇਨ੍ਹਾਂ ਦੋਹਾਂ ਪ੍ਰਣਾਲੀਆਂ ਵਿਚ ਕਾਫ਼ੀ ਫ਼ਰਕ ਪੈ ਗਿਆ ਹੈ। ਦੋਹਾਂ ਪ੍ਰਣਾਲੀਆਂ ਵਿਚ 12 ਸੁਰ ਅਤੇ 22 ਸ਼ਰੁਤੀਆਂ ਦਾ ਪ੍ਰਚਾਰ ਹੈ। ਦੋਹਾਂ ਦੀਆਂ ਗਾਇਨ ਸ਼ੈਲੀਆਂ, ਸੁਰਾਂ ਦੇ ਨਾਵਾਂ ਅਤੇ ਰਾਗ-ਤਾਲਾਂ ਵਿਚ ਢੇਰ ਅੰਤਰ ਹੈ। ਫਿਰ ਵੀ ਇਨ੍ਹਾਂ ਦਾ ਮੂਲ ਆਧਾਰ ਇਕ ਹੀ ਹੈ।

**ਧੁਨੀ**—ਸੰਗੀਤ ਕਲਾ ਵਿਚ ਸਭ ਤੋਂ ਪ੍ਰਮੁੱਖ ਵਸਤੂ ਧੁਨੀ ਹੈ। ਸੰਗੀਤ ਦਾ ਨਿਰਮਾਣ

ਧੁਨੀ ਦੁਆਰਾ ਹੀ ਹੁੰਦਾ ਹੈ । ਸਾਧਾਰਣ ਤੌਰ ਤੇ ਮਨੁੱਖ ਜੋ ਵੀ ਕੰਨ ਰਾਹੀਂ ਸੁਣਦਾ ਹੈ ਉਸ ਨੂੰ ਧੁਨੀ ਆਖਿਆ ਜਾਂਦਾ ਹੈ । ਹਰ ਇਕ ਧੁਨੀ ਦੇ ਪੈਦਾ ਹੋਣ ਦਾ ਕਾਰਨ ਕਿਸੇ ਨਾ ਕਿਸੇ ਪ੍ਰਕਾਰ ਦਾ ਕੰਪਨ ਹੁੰਦਾ ਹੈ । ਜਦੋਂ ਅਸੀਂ ਕਿਸੇ ਚੀਜ਼ ਨੂੰ ਹਿਲਾਉਂਦੇ ਹਾਂ ਤਾਂ ਉਸ ਵਿਚ ਕੰਪਣ ਪੈਦਾ ਹੁੰਦਾ ਹੈ । ਮਾਨਵ ਕੰਠ ਵਿਚ ਵੀ ਧੁਨੀ ਤੰਤਰੀਆਂ ਹੁੰਦੀਆਂ ਹਨ । ਜਦੋਂ ਉਹ ਹਿਲਦੀਆਂ ਹਨ ਤਾਂ ਉਨ੍ਹਾਂ ਵਿਚ ਕੰਪਣ ਪੈਦਾ ਹੋਣ ਨਾਲ ਧੁਨੀ ਨਿਕਲਦੀ ਹੈ ।

**ਅੰਦੋਲਨ ਜਾਂ ਡੋਲ** —ਧੁਨੀ ਦਾ ਸਬੰਧ ਅੰਦੋਲਨ ਨਾਲ ਹੈ । ਜਿਸ ਵੇਲੇ ਕਿਸੇ ਸਾਜ਼ ਦੇ ਤਾਰ ਨੂੰ ਛੇੜਿਆ ਜਾਂਦਾ ਹੈ ਤਾਂ ਉਸ ਵਿਚ ਕੰਪਣ ਪੈਦਾ ਹੁੰਦੇ ਹਨ । ਤਾਰ ਪਹਿਲਾਂ ਆਪਣੇ ਅਸਲੀ ਟਿਕਾਣੇ ਤੋਂ ਇਕ ਪਾਸੇ ਤੇ ਫਿਰ ਦੂਜੇ ਪਾਸੇ ਅਤੇ ਅੰਤ ਵਿਚ ਉਹ ਆਪਣੇ ਸਹੀ ਸਥਾਨ ਤੇ ਆ ਜਾਂਦਾ ਹੈ । ਜਦ ਤੱਕ ਉਂਗਲ ਜਾਂ ਮਿਜ਼ਰਾਬ ਦੀ ਛੇੜ ਦਾ ਜ਼ੋਰ ਕਾਇਮ ਰਹਿੰਦਾ ਹੈ, ਤਾਰ ਦਾ ਕੰਪਣ ਜਾਰੀ ਰਹਿੰਦਾ ਹੈ । ਕੰਪਣ ਦੀ ਇਸ ਕਿਰਿਆ ਨੂੰ "ਅੰਦੋਲਨ" ਜਾਂ "ਡੋਲ" ਕਿਹਾ ਜਾਂਦਾ ਹੈ ।

**ਨਾਦ** —ਸੰਗੀਤ ਦੀ ਆਧਾਰ-ਸ਼ਿਲਾ ਨਾਦ ਹੈ । ਮਾਨਵ ਕੰਨ ਨੂੰ ਜਦੋਂ ਕਿਸੇ ਧੁਨੀ ਦੇ ਅੰਦੋਲਨ ਨਿਯਮਬੱਧ ਅਤੇ ਸਥਿਰ ਰੂਪ ਵਿਚ ਸੁਣਾਈ ਦੇਣ ਤਾਂ ਸੰਗੀਤਕ ਬੋਲੀ ਵਿਚ ਉਸ ਨੂੰ ਨਾਦ ਕਿਹਾ ਜਾਂਦਾ ਹੈ । ਉਨ੍ਹਾਂ ਨਾਦਾਂ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਮਧੁਰਤਾ ਆਪਣੇ ਆਪ ਹੀ ਆ ਜਾਂਦੀ ਹੈ । ਸੰਗੀਤ ਕਲਾ ਦੇ ਵਿਕਾਸ ਵਿਚ ਇਨ੍ਹਾਂ ਮਧੁਰ ਨਾਦਾਂ ਦਾ ਹੀ ਸਾਰਾ ਚਮਤਕਾਰ ਹੈ ।

ਇਸ ਦੇ ਉਲਟ ਜਿਸ ਵੇਲੇ ਕਿਸੇ ਧੁਨੀ ਜਾਂ ਆਵਾਜ਼ ਦੇ ਅੰਦੋਲਨ ਅਨਿਯਮਿਤ, ਅਨਿਸ਼ਚਿਤ ਜਾਂ ਅਸਥਿਰ ਹੋਣ; ਉਸ ਨੂੰ ਰੌਲਾ, ਘੋਲਾ, ਸ਼ੋਰ-ਗੁਲ ਜਾਂ ਕੋਲਾਹਲ ਕਿਹਾ ਜਾਂਦਾ ਹੈ । ਅਜਿਹੀ ਧੁਨੀ ਵਿਚ ਮਧੁਰਤਾ ਦੀ ਅੰਸ਼ ਰਾਈ ਮਾਤਰ ਵੀ ਨਹੀਂ ਹੁੰਦੀ । ਇਸ ਆਵਾਜ਼ ਜਾਂ ਧੁਨੀ ਦੀ ਵਰਤੋਂ ਸੰਗੀਤ ਵਿਚ ਨਹੀਂ ਕੀਤੀ ਜਾਂਦੀ ।

**ਸਥਾਨ** —ਸੰਗੀਤਕਾਰ ਜਦੋਂ ਕਿਸੇ ਨਿਸ਼ਚਿਤ ਨਾਦ ਤੋਂ ਆਰੰਭ ਕਰਕੇ ਉਸਦੇ ਦੁਗਣੇ ਉੱਚੇ ਨਾਦ ਤਕ ਸੁਰਾਂ ਦਾ ਪ੍ਰਯੋਗ ਕਰਦਾ ਹੈ ਤਾਂ ਇਸ ਖੇਤਰ ਨੂੰ ਇਕ ਸਥਾਨ ਮੰਨਿਆ ਜਾਂਦਾ ਹੈ । ਸਾਧਾਰਣ ਤੌਰ ਤੇ ਕੰਠ ਦੀ ਮਰਯਾਦਾ ਅਨੁਸਾਰ ਸਥਾਨ ਦੇ ਤਿੰਨ ਭੇਦ ਮੰਨੇ ਜਾਂਦੇ ਹਨ, ਜਿਨ੍ਹਾਂ ਨੂੰ ਮੰਦਰ, ਮੱਧ ਅਤੇ ਤਾਰ ਸਥਾਨ ਆਖਿਆ ਜਾਂਦਾ ਹੈ ।

**ਸ਼ਰੁਤੀ** —ਸੰਗੀਤ ਵਿਦਵਾਨਾਂ ਨੇ ਉਸ ਮਧੁਰ ਧੁਨੀ ਜਾਂ ਨਾਦ ਨੂੰ ਸ਼ਰੁਤੀ ਦਾ ਨਾਂ ਦਿੱਤਾ ਹੈ ਜੋ ਕਿ ਇਕ ਦੂਜੇ ਨਾਲੋਂ ਸਪੱਸ਼ਟ ਰੂਪ ਵਿਚ ਵੱਖਰੀ ਸੁਣੀ ਅਤੇ ਪਛਾਣੀ ਜਾ ਸਕੇ । ਮਾਨਵ ਕੰਠ, ਕੰਨ ਅਤੇ ਹੱਥ ਦੀ ਮਰਯਾਦਾ ਅਨੁਸਾਰ ਇਕ ਸਥਾਨ ਵਿਚ ਵੱਧ ਤੋਂ ਵੱਧ 22 ਨਾਦ ਹੀ ਗਾਏ, ਵਜਾਏ ਅਤੇ ਸੁਣੇ ਜਾ ਸਕਦੇ ਹਨ । ਪੁਰਾਤਨ ਕਾਲ ਤੋਂ ਲੈ ਕੇ ਵਰਤਮਾਨ ਕਾਲ ਤੱਕ ਭਿੰਨ ਭਿੰਨ ਸੰਗੀਤਕਾਰਾਂ ਨੇ ਇਕ ਸਥਾਨ ਵਿਚ 22 ਸ਼ਰੁਤੀਆਂ ਦੀ ਸੰਖਿਆ ਹੀ ਸਵੀਕਾਰ ਕੀਤੀ ਹੈ ।

**ਸੁਰ** —ਸਾਧਾਰਣ ਪੱਧਰ ਦੇ ਗਾਇਕ-ਵਾਦਕ ਲਈ 22 ਸ਼ਰੁਤੀਆਂ ਦੀ ਵਰਤੋਂ ਕਰਨਾ ਬੜੀ ਔਖੀ ਗੱਲ ਜਾਪੀ। ਵਿਦਵਾਨਾਂ ਨੇ ਵਿਵਹਾਰ ਦੀ ਸੌਖ ਨੂੰ ਮੁੱਖ ਰਖਕੇ 22 ਸ਼ਰੁਤੀਆਂ ਵਿਚੋਂ ਕੁਝ ਅਜਿਹੇ ਟਿਕਾਣੇ ਲੱਭ ਲਏ, ਜਿਨ੍ਹਾਂ ਨੂੰ ਇਕ ਸਾਧਾਰਣ ਵਿਅਕਤੀ ਭਲੀ-ਭਾਂਤ ਗਾ ਵਜਾ ਸਕਦਾ ਸੀ। ਇਨ੍ਹਾਂ ਸਥਾਨ ਜਾਂ ਟਿਕਾਣਿਆਂ ਨੂੰ ਸੁਰ ਦਾ ਨਾਂ ਦਿੱਤਾ ਗਿਆ। ਜਿਹੜੇ ਨਾਦ ਜਾਂ ਸਰੁਤੀਆਂ ਕਲਾਕਾਰਾਂ ਨੇ ਪਹਿਲਾਂ ਨਿਸ਼ਚਿਤ ਕੀਤੀਆਂ ਉਨ੍ਹਾਂ ਨੂੰ ਸ਼ੁੱਧ ਸੁਰ ਕਿਹਾ ਗਿਆ। ਇਹ ਸ਼ੁੱਧ ਸੁਰ ਸੰਖਿਆ ਵਿਚ ਸੱਤ ਮੰਨੇ ਗਏ। ਇਨ੍ਹਾਂ ਸੱਤਾਂ ਸੁਰਾਂ ਦੇ ਅਸਲ ਨਾਂ ਹਨ :—

ਸ਼ਡਜ, ਰਿਸ਼ਭ, ਗੰਧਾਰ, ਮੱਧਿਅਮ, ਪੰਚਮ, ਧੈਵਤ ਅਤੇ ਨਿਸ਼ਾਦ। ਕ੍ਰਿਆਤਮਿਕ ਸੌਖ ਨੂੰ ਮੁੱਖ ਰਖਕੇ ਇਨ੍ਹਾਂ ਦੇ ਸੰਖੇਪ ਤੇ ਸੰਕੇਤਕ ਨਾਂ...ਸਾ, ਰੇ, ਗਾ, ਮਾ, ਪਾ ਧਾ ਅਤੇ ਨੀ ਰੱਖੇ ਹਨ।

**ਸੁਰਾਂ ਦੇ ਪ੍ਰਕਾਰ** —ਜਿਸ ਵੇਲੇ ਕਲਾਕਾਰਾਂ ਨੇ ਇਹ ਮਹਿਸੂਸ ਕੀਤਾ ਕਿ ਇਨ੍ਹਾਂ ਸੱਤਾਂ ਸੁਰਾਂ ਤੋਂ ਸੰਗੀਤ ਵਿਚ ਬਹੁਤ ਨਵੀਨਤਾ ਤੇ ਵਚਿਤਰਤਾ ਉਤਪੰਨ ਨਹੀਂ ਕੀਤੀ ਜਾ ਸਕਦੀ ਤਾਂ ਉਨ੍ਹਾਂ ਨੇ 22 ਸ਼ਰੁਤੀਆਂ ਜਾਂ ਨਾਦਾਂ ਵਿਚੋਂ ਕੁਝ ਹੋਰ ਧੁਨੀਆਂ ਵੀ ਸ਼ਾਮਲ ਕਰ ਲਈਆਂ। ਇਨ੍ਹਾਂ ਨਵੀਆਂ ਧੁਨੀਆਂ ਨੂੰ ਵਿਕ੍ਰਿਤ ਸੁਰ ਦਾ ਨਾਂ ਦਿਤਾ ਗਿਆ। ਇਨ੍ਹਾਂ ਨਵੀਨ ਨਾਦਾਂ ਦੇ ਸ਼ਾਮਲ ਹੋਣ ਨਾਲ ਸੰਗੀਤ ਕਲਾ ਦਾ ਘੇਰਾ ਕਾਫ਼ੀ ਵਿਸ਼ਾਲ ਹੋ ਗਿਆ। ਕਲਾਕਾਰਾਂ ਦੇ ਅਧਿਕਾਰ ਵਿਚ ਹੁਣ ਦੋ ਤਰ੍ਹਾਂ ਦੇ ਸੁਰ ਆ ਗਏ (ੳ) ਸ਼ੁੱਧ ਜਾਂ ਪ੍ਰਾਕ੍ਰਿਤਕ ਸੁਰ ਅਤੇ (ਅ) ਵਿਕ੍ਰਿਤ ਸੁਰ। ਜਿਹੜੇ ਸੁਰ ਮੁੱਖ ਨਾਦਾਂ ਜਾਂ ਸ਼ਰੁਤੀਆਂ ਤੇ ਸਥਾਪਤ ਕੀਤੇ ਗਏ ਉਨ੍ਹਾਂ ਨੂੰ ਸ਼ੁੱਧ ਜਾਂ ਪ੍ਰਾਕ੍ਰਿਤਕ, ਸੁਭਾਵਿਕ ਜਾਂ ਕੁਦਰਤੀ ਸੁਰਾਂ ਦਾ ਨਾਂ ਦਿੱਤਾ ਗਿਆ। ਵਿਕ੍ਰਿਤ ਸੁਰ ਉਹ ਮੰਨੇ ਗਏ ਜਿਨ੍ਹਾਂ ਦਾ ਟਿਕਾਣਾ ਜਾਂ ਸਥਾਨ ਸ਼ੁੱਧ ਤੋਂ ਉੱਚਾ ਜਾ ਨੀਵਾਂ ਸੀ।

ਵਿਕ੍ਰਿਤ ਸੁਰ ਦੀਆਂ ਵੀ ਦੋ ਕਿਸਮਾਂ ਮੰਨੀਆਂ ਜਾਂਦੀਆਂ ਹਨ। ਪਹਿਲੀ ਕਿਸਮ ਹੈ ਕੋਮਲ ਵਿਕ੍ਰਿਤ ਅਤੇ ਦੂਜੀ ਤੀਖਰ ਵਿਕ੍ਰਿਤ। ਜਿਹੜੇ ਨਾਦ ਸ਼ੁੱਧ ਸੁਰਾਂ ਤੋਂ ਨੀਵੇਂ ਹੁੰਦੇ ਹਨ ਉਨ੍ਹਾਂ ਨੂੰ ਕੋਮਲ ਵਿਕ੍ਰਿਤ ਅਤੇ ਜੋ ਨਾਦ ਸ਼ੁੱਧ ਸੁਰ ਤੋਂ ਉਚੇ ਹੁੰਦੇ ਹਨ ਉਨਹੂੰ ਤੀਬਰ ਵਿਕ੍ਰਿਤ ਦਾ ਨਾਂ ਦਿੱਤਾ ਗਿਆ ਹੈ। ਇਸ ਤਰ੍ਹਾਂ ਭਾਰਤੀ ਸੰਗੀਤ ਵਿਚ ਰਿਸ਼ਭ, ਗੰਧਾਰ, ਧੈਵਤ ਅਤੇ ਨਿਸ਼ਾਦ ਦੇ ਕੋਮਲ ਰੂਪਾਂ ਦੀ ਵਰਤੋਂ ਹੁੰਦੀ ਹੈ ਅਤੇ ਮੱਧਿਅਮ ਦੇ ਤੀਬਰ ਰੂਪ ਦੀ। ਵਰਤਮਾਨ ਕਾਲ ਵਿਚ ਸੱਤ ਸ਼ੁਧ ਸੁਰ, ਚਾਰ ਕੋਮਲ ਵਿਕ੍ਰਿਤ ਅਤੇ ਇਕ ਤੀਖਰ ਸੁਰ ਵਰਤਿਆ ਜਾਂਦਾ ਹੈ। ਅਰਥਾਤ ਆਧੁਨਿਕ ਸਮੇਂ ਸਾਧਾਰਣ ਤੌਰ ਤੇ ਇਕ ਸਥਾਨ ਵਿਚ ਕੁੱਲ 12 ਸੁਰ ਵਰਤੋਂ ਵਿਚ ਆਉਂਦੇ ਹਨ।

**ਸਪਤਕ** —ਸਪਤਕ ਦਾ ਅਰਥ ਹੈ ਸੱਤ ਸੁਰ ਅਰਥਾਤ ਇਕ ਸਥਾਨ ਵਿਚ ਸੱਤ ਸ਼ੁੱਧ ਸੁਰ ਹੁੰਦੇ ਹਨ। ਇਸ ਲਈ ਉਸ ਨੂੰ ਸੰਗੀਤਕ ਭਾਸ਼ਾ ਵਿਚ ਸਪਤਕ ਕਿਹਾ ਜਾਂਦਾ ਹੈ। ਸਾਧਾਰਣ ਤੌਰ ਤੇ ਸ਼ਡਜ ਤੋਂ ਉਸ ਦੇ ਦੁਗਣੇ ਉੱਚੇ ਸ਼ਡਜ ਦੇ ਵਿਚਕਾਰਲੇ ਹਿੱਸੇ ਨੂੰ ਸਪਤਕ ਮੰਨਿਆ ਜਾਂਦਾ ਹੈ। ਸੰਗੀਤਕਾਰਾਂ ਨੇ ਮੁੱਖ ਤੌਰ ਤੇ ਤਿੰਨ ਸਪਤਕ ਮੰਨੇ ਹਨ, ਜਿਨ੍ਹਾਂ ਨੂੰ ਲੜੀਵਾਰ ਮੰਦਰ

ਸਪਤਕ, ਮੱਧ ਸਪਤਕ ਅਤੇ ਤਾਰ ਸਪਤਕ ਕਿਹਾ ਜਾਂਦਾ ਹੈ । ਮੰਦਰ ਤੋਂ ਠੀਕ ਦੁਗਣਾ ਉੱਚਾ ਤਾਰ ਸਪਤਕ ਹੁੰਦਾ ਹੈ । ਹਰ ਇਕ ਸਪਤਕ ਵਿਚ 12 ਸੁਰ ਹੁੰਦੇ ਹਨ । ਅਰਥਾਤ ਸੱਤ ਸ਼ੁੱਧ ਅਤੇ ਪੰਜ ਵਿਕ੍ਰਿਤ ਮਿਲਾ ਕੇ ਕੁੱਲ 12 ਸੁਰ ਇਕ ਸਪਤਕ ਵਿਚ ਆਉਂਦੇ ਹਨ ।

**ਆਲਾਪ**—ਕਲਾਕਾਰ ਜਿਸ ਵੇਲੇ ਕਿਸੇ ਰਾਗ ਦਾ ਸੁਰਾਂ ਰਾਹੀਂ ਹੌਲੀ ਜਾਂ ਧੀਮੀ ਲੈਅ ਵਿਚ ਵਿਸਤਾਰ ਕਰਦਾ ਹੈ ਤਾਂ ਉਸਨੂੰ ਆਲਾਪ ਕਹਿੰਦੇ ਹਨ ।

**ਤਾਨ**—ਤਾਨ ਸ਼ਬਦ ਦੀ ਉੱਤਪਤੀ ਸੰਸਕ੍ਰਿਤ ਦੇ "ਤਨ" ਧਾਤੂ ਤੋਂ ਹੋਈ ਹੈ, ਜਿਸਦਾ ਅਰਥ ਹੈ .. ਤਾਨਣਾ, ਫੈਲਾਉਣਾ, ਜਾਂ ਵਿਸਤਾਰ ਕਰਨਾ । ਸੰਗੀਤਕਾਰ ਜਦੋਂ ਸੁਰਾਂ ਦੁਆਰਾ ਰਾਗ ਦਾ ਵਿਸਤਾਰ ਤੇਜ਼ ਜਾਂ ਦਰੁਤ ਲੈਅ ਵਿਚ ਕਰਦਾ ਹੈ ਤਾਂ ਉਸਨੂੰ ਤਾਨ ਆਖਿਆ ਜਾਂਦਾ ਹੈ । ਤਾਨਾਂ ਦੀਆਂ ਅਨੇਕ ਕਿਸਮਾਂ ਪ੍ਰਚਲਤ ਹਨ ।

**ਰਾਗ**—ਸੁਰ ਅਤੇ ਵਰਣਾਂ ਨਾਲ ਸਜੀ ਹੋਈ ਉਹ ਸੁੰਦਰ ਰਚਨਾ ਜੋ ਪ੍ਰਾਣੀ ਮਾਤਰ ਦੇ ਮਨ ਨੂੰ ਖੇੜਾ ਪ੍ਰਦਾਨ ਕਰੇ, ਰਾਗ ਅਖਵਾਉਂਦੀ ਹੈ । ਰਾਗ ਵਿਚ ਘੱਟ ਤੋਂ ਘੱਟ ਪੰਜ ਅਤੇ ਵੱਧ ਤੋਂ ਵੱਧ ਸੱਤ ਸੁਰ ਹੁੰਦੇ ਹਨ ।

**ਲੈਅ**—ਲੈਅ ਦਾ ਸਾਧਾਰਣ ਅਰਥ ਹੈ ਚਾਲ, ਰਫ਼ਤਾਰ ਜਾਂ ਗਤੀ । ਸਮੇਂ ਦੀ ਚਾਲ ਜਾਂ ਗਤੀ ਨੂੰ ਸੰਗੀਤਕ ਬੋਲਚਾਲ ਵਿਚ ਲੈਅ ਕਿਹਾ ਜਾਂਦਾ ਹੈ । ਗਾਇਨ, ਵਾਦਨ ਅਤੇ ਨ੍ਰਿਤ ਵਿਚ ਸਾਧਾਰਣ ਤੌਰ ਤੇ ਤਿੰਨ ਤਰ੍ਹਾਂ ਦੀ ਲੈਅ ਦਾ ਪ੍ਰਯੋਗ ਹੁੰਦਾ ਹੈ -ਵਿਲੰਬਤ, ਮੱਧ ਅਤੇ ਦਰੁਤ । ਬਹੁਤ ਹੌਲੀ ਲੈਅ ਨੂੰ ਵਿਲੰਬਤ ਅਤੇ ਵਿਚਕਾਰਲੀ ਲੈਅ ਨੂੰ ਮੱਧ ਅਤੇ ਤੇਜ਼ ਲੈਅ ਨੂੰ ਦਰੁਤ ਕਿਹਾ ਜਾਂਦਾ ਹੈ ।

**ਤਾਲ**—ਸੰਗੀਤ ਦੇ ਖੇਤਰ ਵਿਚ ਸਮਾਂ ਨਾਪਣ ਦੇ ਸਾਧਨ ਨੂੰ ਤਾਲ ਦਾ ਨਾਂ ਦਿੱਤਾ ਜਾਂਦਾ ਹੈ । ਤਾਲ ਭਿੰਨ ਭਿੰਨ ਮਾਤਰਾ ਦੇ ਸਮੂਹ ਹੁੰਦੇ ਹਨ । ਸੰਪੂਰਣ ਸੰਗੀਤ ਕਲਾ, ਸੁਰ ਅਤੇ ਤਾਲ ਉੱਤੇ ਆਧਾਰਿਤ ਹੁੰਦੀ ਹੈ । ਇਸ ਕਲਾ ਵਿਚ ਪਹਿਲਾ ਸਥਾਨ ਸੁਰ ਨੂੰ ਅਤੇ ਦੂਜਾ ਸਥਾਨ ਤਾਲ ਨੂੰ ਦਿੱਤਾ ਜਾਂਦਾ ਹੈ, ਭਾਵ ਸੁਰ ਅਤੇ ਤਾਲ ਸੰਗੀਤ ਕਲਾ ਦੇ ਦੋ ਪ੍ਰਮੁੱਖ ਅੰਗ ਹਨ ।

ਕਾਂਡ ਦੂਜਾ

# ਗਾਇਨ ਸ਼ੈਲੀਆਂ

### ਧਰੁਪਦ

ਧਰੁਪਦ ਗਾਇਨ ਦੀ ਈਜਾਦ ਬਾਰੇ ਸੰਗੀਤ ਵਿਦਵਾਨਾਂ ਵਿਚ ਕਾਫੀ ਮਤਭੇਦ ਹੈ। ਕੁਝ ਸੰਗੀਤਕਾਰਾਂ ਦੀ ਰਾਇ ਹੈ ਕਿ ਇਸ ਸ਼ੈਲੀ ਦੀ ਈਜਾਦ ਤੇਰ੍ਹਵੀਂ ਸਦੀ ਵਿਚ ਹੋਈ ਸੀ। ਕਈਆਂ ਦਾ ਵਿਚਾਰ ਹੈ ਕਿ ਪੰਦਰ੍ਹਵੀਂ ਸਦੀ ਵਿਚ ਗਵਾਲੀਅਰ ਦੇ ਰਾਜਾ ਮਾਨ ਸਿੰਘ ਤੋਮਰ ਨੇ ਧਰੁਪਦ ਸ਼ੈਲੀ ਦੀ ਈਜਾਦ ਕੀਤੀ। ਇਤਿਹਾਸ ਵਾਚਣ ਤੋਂ ਇਹ ਪਤਾ ਲਗਦਾ ਹੈ ਕਿ ਅਕਬਰ ਕਾਲ ਵਿਚ ਸੁਆਮੀ ਹਰੀਦਾਸ, ਬੈਜੂਬਾਵਰਾ, ਤਾਨਸੈਨ, ਬਾਬਾ ਰਾਮਦਾਸ, ਨਾਇਕ ਬਖਸ਼ੂ ਜਿਹੇ ਮਹਾਨ ਧਰੁਪਦ ਗਾਇਕ ਸਨ। ਧਰੁਪਦ ਉੱਤਰ ਭਾਰਤ ਦਾ ਪੁਰਾਤਨ ਅਤੇ ਸਰਬ ਸ੍ਰੇਸ਼ਟ ਗਾਇਨ ਮੰਨਿਆ ਜਾਂਦਾ ਹੈ।

ਇਸ ਗਾਇਨ ਦੇ ਚਾਰ ਭਾਗ ਹੁੰਦੇ ਹਨ—ਸਥਾਈ, ਅੰਤਰਾ, ਸੰਚਾਰੀ ਅਤੇ ਆਭੋਗ। ਇਸ ਗਾਇਨ ਦੇ ਗੀਤਾਂ ਦੀ ਰਚਨਾ ਵਧੇਰੇ ਕਰਕੇ ਹਿੰਦੀ ਅਤੇ ਬ੍ਰਿਜ ਭਾਸ਼ਾ ਵਿਚ ਹੁੰਦੀ ਹੈ। ਧਰੁਪਦ ਗੀਤਾਂ ਵਿਚ ਬੀਰ, ਸ਼ਾਂਤ ਅਤੇ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ। ਇਸ ਗਾਇਨ ਦੀ ਸੰਗਤ ਪਖਾਵਜ ਜਾਂ ਮ੍ਰਿਦੰਗ ਨਾਲ ਕੀਤੀ ਜਾਂਦੀ ਹੈ। ਇਸ ਦਾ ਗਾਇਨ ਪਖਾਵਜ ਦੇ ਪ੍ਰਸਿੱਧ ਤਾਲਾਂ- ਚਾਰਤਾਲ, ਤੀਵਰਾ, ਸੂਲ, ਬ੍ਰਹਮ ਆਦਿ ਵਿਚ ਕਰਨ ਦੀ ਪ੍ਰਥਾ ਹੈ। ਧਰੁਪਦ ਗਾਇਕਾਂ ਨੂੰ "ਕਲਾਵੰਤ" ਕਿਹਾ ਜਾਂਦਾ ਹੈ।

### ਧਮਾਰ

ਜਿਸ ਧਰੁਪਦ ਅੰਗ ਦੇ ਗੀਤ ਦਾ ਗਾਇਨ ਧਮਾਰ ਤਾਲ ਵਿਚ ਕੀਤਾ ਜਾਂਦਾ ਹੈ ਉਸਨੂੰ

''ਧਮਾਰ'' ਕਹਿੰਦੇ ਹਨ। ਵਧੇਰੇ ਕਰਕੇ ਇਸ ਗੀਤ ਦਾ ਵਿਸ਼ਾ ਫੱਗਣ ਮਹੀਨੇ ਵਿਚ, ਰਾਧਾ-ਕ੍ਰਿਸ਼ਨ ਜਾਂ ਗੋਪੀਆਂ ਦੇ ਹੋਲੀ ਖੇਡਣ ਦਾ ਹੁੰਦਾ ਹੈ। ਇਸ ਦਾ ਗਾਇਨ ਢੰਗ ਲਗ ਭਗ ਧਰੁਪਦ ਦੇ ਸਮਾਨ ਹੀ ਹੁੰਦਾ ਹੈ। ਇਸ ਲਈ ਧਰੁਪਦ ਗਾਇਕ ਹੀ ਇਸ ਨੂੰ ਗਾਉਂਦੇ ਹਨ।

## ਖਿਆਲ

ਖਿਆਲ ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸਦਾ ਅਰਥ ਹੈ ਕਲਪਨਾ, ਵਿਚਾਰ, ਸੰਕਲਪ ਫੁਰਨਾ, ਧਿਆਨ ਜਾਂ ਚਿੰਤਨ। ਪਰੰਤੂ ਸੰਗੀਤਕ ਸ਼ੈਲੀ ਵਿਚ ਗਾਉਣ ਲਈ ਬਣੀ ਇਕ ਵਿਸ਼ੇਸ਼ ਪ੍ਰਕਾਰ ਦੀ ਰਚਨਾ ਨੂੰ ਖਿਆਲ ਕਹਿੰਦੇ ਹਨ। ਲਿਖਤੀ ਰੂਪ ਵਿਚ ਸਭ ਤੋਂ ਪਹਿਲਾ ''ਖਿਆਲ'' ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਿਲਦਾ ਹੈ, ਜਿਸਦਾ ਸਿਰਲੇਖ ਹੈ ''ਖਿਆਲ ਪਾਤਸ਼ਾਹ ੧੦'' ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ। ...... ਯਾਰੜੇ ਦਾ ਸਾਨੂੰ ਸਥਰ ਚੰਗਾ ਭਠਿ ਖੇੜਿਆਂ ਦਾ ਰਹਿਣਾ।

ਵਰਤਮਾਨ ਕਾਲ ਵਿਚ ਵਿਦਵਾਨਾਂ ਨੇ ਖਿਆਲ ਦੀ ਪਰਿਭਾਸ਼ਾ ਇਹ ਮੰਨੀ ਹੈ –''ਰਾਗ ਦੇ ਨਿਯਮਾਂ ਦਾ ਪਾਲਨ ਕਰਦੇ ਹੋਏ ਗਾਇਕ ਆਪਣੀ ਕਲਪਨਾ ਨਾਲ ਅਨੇਕ ਪ੍ਰਕਾਰ ਦੇ ਆਲਾਪ-ਤਾਨਾਂ ਦੁਆਰਾ ਵਿਸਤਾਰ ਕਰਕੇ ਜੋ ਗੀਤ ਤਬਲੇ ਦੇ ਤਿੰਨ ਤਾਲ, ਇਕ ਤਾਲ, ਝੂਮਰਾ ਆਦਿ ਨਾਲ ਗਾਉਂਦਾ, ਹੈ ਉਸਨੂੰ ਖਿਆਲ ਕਹਿੰਦੇ ਹਨ।''

ਇਸ ਗੀਤ ਵਿਚ ਸਥਾਈ ਅਤੇ ਅੰਤਰਾ, ਦੋ ਭਾਗ ਹੁੰਦੇ ਹਨ। ਇਹ ਗੀਤ ਛੋਟੇ ਛੋਟੇ ਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦਾ ਉਪਰੋਕਤ ਖਿਆਲ ਇਸ ਗਾਇਨ ਸ਼ੈਲੀ ਦੀ ਅਨੁਪਮ ਵੰਨਗੀ ਹੈ। ਖਿਆਲ ਗੀਤਾਂ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ। ਖਿਆਲ ਦੇ ਪ੍ਰਕਾਰ ਦੋ ਪ੍ਰਚਲਿਤ ਹਨ (ੳ) ਵਿਲੰਬਤ ਜਾਂ ਬੜਾ ਖਿਆਲ ਅਤੇ (ਅ) ਦਰੁਤ ਜਾਂ ਛੋਟਾ ਖਿਆਲ।

ਜਿਸ ਖਿਆਲ ਦਾ ਗਾਇਨ ਹੌਲੀ, ਧੀਮੀ ਜਾਂ ਵਿਲੰਬਤ ਲੈਅ ਦੇ ਤਿਲਵਾੜਾ, ਝੂਮਰਾ, ਇਕ ਤਾਲ, ਆਦਿ ਤਾਲਾਂ ਵਿਚ ਕੀਤਾ ਜਾਂਦਾ ਹੈ, ਉਸਨੂੰ ਵਿਲੰਬਤ ਜਾਂ ਬੜਾ ਖਿਆਲ ਕਿਹਾ ਜਾਂਦਾ ਹੈ, ਅਤੇ ਜਿਸ ਖਿਆਲ ਦਾ ਗਾਇਨ ਦਰੁਤ, ਤੇਜ਼ ਜਾਂ ਮੱਧ ਲੈਅ ਦੇ ਤਿੰਨ ਤਾਲ, ਜਾਂ ਇਕਤਾਲ ਆਦਿ ਤਾਲਾਂ ਵਿਚ ਕੀਤਾ ਜਾਵੇ ਉਸਨੂੰ ਦਰੁਤ ਜਾਂ ਛੋਟਾ ਖਿਆਲ ਕਿਹਾ ਜਾਂਦਾ ਹੈ। ਕਦੇ ਕਦੇ ਝਪਤਾਲ ਵਿਚ ਵੀ ਗਾਇਕ ਮੱਧ ਲੈਅ ਦਾ ਖਿਆਲ ਗਾਉਂਦੇ ਹਨ।

ਮੁਹੰਮਦ ਸ਼ਾਹ ਰੰਗੀਲੇ ਦੇ ਸਮੇਂ (1719—1748 ਈ:) ਇਸ ਸ਼ੈਲੀ ਦਾ ਕਾਫ਼ੀ ਪ੍ਰਚਾਰ ਹੋਇਆ। ਉਸ ਦੇ ਦਰਬਾਰੀ ਗਾਇਕ ਸਦਾਰੰਗ ਅਤੇ ਅਦਾਰੰਗ ਨੇ ਹਜ਼ਾਰਾਂ ਖਿਆਲ ਗੀਤਾਂ ਦੀ ਰਚਨਾ ਕੀਤੀ। ਸਦਾਰੰਗ, ਅਦਾਰੰਗ, ਮਨਰੰਗ ਅਤੇ ਹਰਰੰਗ ਦੁਆਰਾ ਰਚੇ ਖਿਆਲ ਗੀਤ ਪੰਜਾਬੀ ਬੋਲੀ ਵਿਚ ਵੀ ਮਿਲਦੇ ਹਨ। ਪੁਰਾਤਨ ਜਾਂ ਮੱਧਕਾਲ ਵਿਚ ਜੋ ਸਥਾਨ ਧਰੁਪਦ ਗਾਇਨ ਨੂੰ ਪ੍ਰਾਪਤ ਸੀ ਉਹੀ ਸਥਾਨ ਵਰਤਮਾਨ ਕਾਲ ਵਿਚ ਖਿਆਲ ਗਾਇਨ ਨੂੰ ਪ੍ਰਾਪਤ ਹੈ। ਆਧੁਨਿਕ ਸਮੇਂ ਇਸ ਸ਼ੈਲੀ ਦੇ ਮਹਾਨ ਗਾਇਕਾਂ ਵਿਚ ਸ੍ਰੀ ਦਲੀਪ ਚੰਦਰ ਅਤੇ ਉਸਤਾਦ ਬੜੇ ਗੁਲਾਮ ਅਲੀ ਖਾਂ ਦੇ ਨਾਂ ਬਹੁਤ ਪ੍ਰਸਿੱਧ ਹਨ। ਇਨ੍ਹਾਂ ਦੋਹਾਂ ਗਾਇਕਾਂ ਨੇ

ਖਿਆਲ ਸ਼ੈਲੀ ਨੂੰ ਹਰ ਪੱਖੋਂ ਅਮੀਰ ਬਣਾਉਣ ਵਿਚ ਬੜਾ ਵੱਡਾ ਹਿੱਸਾ ਪਾਇਆ ਹੈ ।

## ਟੱਪਾ

ਭਾਰਤੀ ਸੰਗੀਤ ਦੀਆਂ ਗਾਇਨ ਸ਼ੈਲੀਆਂ ਵਿਚ ਟੱਪਾ ਆਪਣਾ ਵਿਸ਼ੇਸ਼ ਸਥਾਨ ਰੱਖਦਾ ਹੈ । ਸੰਗੀਤ ਨੂੰ 'ਟੱਪਾ' ਪੰਜਾਬ ਦੀ ਅਨੂਪਮ ਦੇਣ ਹੈ । ਵਿਦਵਾਨਾਂ ਨੇ ਇਸ ਗੀਤ ਨੂੰ ਕਲਾਸਿਕੀ ਸੰਗੀਤ ਦੀ ਅਰਧ ਸ਼ਾਸਤਰੀ-ਗਾਇਨ ਸ਼ੈਲੀ ਮੰਨਿਆ ਹੈ । ਟੱਪੇ ਦੀ ਭਾਸ਼ਾ ਨਿਰੋਲ ਪੰਜਾਬੀ ਹੁੰਦੀ ਹੈ । ਇਸ ਗੀਤ ਦਾ ਉਦਗਮ ਅਤੇ ਵਿਕਾਸ ਸਥਾਨ ਪੰਜਾਬ ਹੀ ਹੈ । ਟੱਪਾ ਗਾਉਣਾ ਅਤਿਅੰਤ ਕਠਨ ਹੈ ਕਿਉਂ ਜੋ ਗਾਇਕ ਇਸ ਨੂੰ ਤਾਨਾਂ ਦੇ ਛੋਟੇ ਛੋਟੇ ਟੁਕੜਿਆਂ ਨਾਲ ਸਜਾ ਕੇ ਪੇਸ਼ ਕਰਦਾ ਹੈ । ਪੰਜਾਬ ਵਿਚ ਮੱਧ ਕਾਲ ਤੋਂ ਇਸ ਗਾਇਕੀ ਦਾ ਪ੍ਰਚਾਰ ਲਗਾਤਾਰ ਚਲਿਆ ਆ ਰਿਹਾ ਹੈ । ਭਾਰਤ ਦੇ ਭਿੰਨ ਭਿੰਨ ਪ੍ਰਾਂਤਾਂ ਵਿਚ, ਵਿਸ਼ੇਸ਼ ਕਰਕੇ ਸ਼ਾਸਤਰੀ ਸੰਗੀਤ ਦੇ ਕਲਾਕਾਰਾਂ ਤੱਕ ਟੱਪੇ ਨੂੰ ਪਹੁੰਚਾਉਣ ਦਾ ਮੋਢੀ ਮੁਹੰਮਦ ਸ਼ਾਹ ਰੰਗੀਲੇ ਦੇ ਸਮੇਂ ਦਾ ਇਕ ਮਹਾਨ ਗਾਇਕ ਗੁਲਾਮ ਨਬੀ ਸ਼ੋਰੀ ਸੀ । ਇਸ ਸ਼ੈਲੀ ਦਾ ਪੰਜਾਬ ਅਤੇ ਬਨਾਰਸ ਵਿਚ ਬਹੁਤ ਪ੍ਰਚਾਰ ਰਿਹਾ ਹੈ । ਟੱਪੇ ਵਿਚ ਸ਼ਿੰਗਾਰ ਰਸੀ ਭਾਵਨਾਵਾਂ ਦਾ ਪ੍ਰਗਟਾਉ ਬੜੇ ਮਨੋਹਰ ਢੰਗ ਨਾਲ ਕੀਤਾ ਜਾਂਦਾ ਹੈ । ਇਸ ਗੀਤ ਦੀ ਚਾਲ ਬੜੀ ਚੰਚਲ ਹੁੰਦੀ ਹੈ । ਹਰ ਇਕ ਗਾਇਕ ਟੱਪਾ ਚੰਗੇ ਢੰਗ ਨਾਲ ਨਹੀਂ ਗਾ ਸਕਦਾ । ਇਸ ਦੇ ਗਾਉਣ ਲਈ ਕੰਠ ਨੂੰ ਇਕ ਵਿਸ਼ੇਸ਼ ਰੀਤੀ ਨਾਲ ਤਿਆਰ ਕਰਨਾ ਪੈਂਦਾ ਹੈ । ਅੱਜ ਕੱਲ ਇਸ ਗਾਇਕੀ ਦੇ ਸਫਲ ਕਲਾਕਾਰ ਟਾਵੇਂ ਟਾਵੇਂ ਹੀ ਨਜ਼ਰ ਆਉਂਦੇ ਹਨ ।

## ਠੁਮਰੀ

ਕਲਾਕਾਰ ਜਦੋਂ ਸ਼ਿੰਗਾਰ ਰਸ ਦੇ ਭਾਵ-ਪ੍ਰਧਾਨ ਗੀਤ ਨੂੰ ਸੁੰਦਰ ਪ੍ਰਕ੍ਰਿਤੀ ਦੇ ਰਾਗਾਂ ਵਿਚ ਅਨੇਕ ਪ੍ਰਕਾਰ ਦੇ ਖਟਕੇ ਮੁਰਕੀਆਂ ਦੁਆਰਾ ਸਜਾਕੇ ਤਬਲੇ ਦੇ ਪੰਜਾਬੀ ਤਾਲ ਜਾਂ ਦੀਪਚੰਦੀ ਵਿਚ ਗਾਉਂਦਾ ਹੈ ਤਾਂ ਉਸਨੂੰ ਠੁਮਰੀ ਕਿਹਾ ਜਾਂਦਾ ਹੈ । ਠੁਮਰੀ ਵਿਚ ਸਥਾਈ ਅਤੇ ਅੰਤਰਾ ਦੋ ਹੀ ਭਾਗ ਹੁੰਦੇ ਹਨ । ਇਸ ਸ਼ੈਲੀ ਦਾ ਗਾਇਨ ਹਰ ਇਕ ਖਿਆਲ ਗਾਇਕ ਨਹੀਂ ਕਰ ਸਕਦਾ । ਇਸ ਦਾ ਸਫ਼ਲ ਪ੍ਰਦਰਸ਼ਨ ਕਰਨ ਲਈ, ਗਾਇਕ ਦਾ ਅਤਿਅੰਤ ਸੂਝਵਾਨ ਹੋਣਾ ਅਤੇ ਕੰਠ ਦਾ ਬੜਾ ਮਧੁਰ ਹੋਣਾ ਜ਼ਰੂਰੀ ਹੈ । ਇਸ ਸ਼ੈਲੀ ਵਿਚ ਸ਼ਬਦਾਂ ਦੇ ਭਾਵਾਂ ਨੂੰ ਅਨੇਕ ਤਰ੍ਹਾਂ ਦੇ ਸੁੰਦਰ ਸੁਰਾਂ ਵਿਚ ਗੁੰਦਕੇ ਗਾਇਆ ਜਾਂਦਾ ਹੈ । ਜਿਤਨਾ ਵੱਧ ਭਾਵ-ਪੂਰਤ ਸੁਰਾਂ ਵਿਚ ਗਾਇਕ ਸ਼ਬਦਾਂ ਦਾ ਭਾਵ ਉਜਾਗਰ ਕਰੇ ਉਤਨਾ ਹੀ ਉਸਨੂੰ ਮਹਾਨ ਸਮਝਿਆ ਜਾਂਦਾ ਹੈ । ਸ਼ੁੱਧ ਅਤੇ ਕਠਨ ਰਾਗਾਂ ਵਿਚ ਠੁਮਰੀ ਘੱਟ ਗਾਈ ਜਾਂਦੀ ਹੈ । ਪੀਲੂ, ਭੈਰਵੀ, ਖਮਾਜ, ਤਿਲੰਗ, ਦੇਸ, ਪਹਾੜੀ, ਝਿੰਝੋਟੀ ਅਤੇ ਮਾਂਡ ਜਿਹੇ ਮਿਸ਼ਰਤ ਰਾਗਾਂ ਵਿਚ ਠੁਮਰੀ ਅੰਗ ਲਈ ਵਧੇਰੇ ਗੁੰਜਾਇਸ਼ ਹੁੰਦੀ ਹੈ । ਇਸ ਸ਼ੈਲੀ ਦਾ ਲਖਨਊ ਅਤੇ ਬਨਾਰਸ ਵਿਚ ਕਾਫ਼ੀ ਰਿਵਾਜ ਹੈ । ਪੰਜਾਬੀ ਅੰਗ ਦੀ ਠੁਮਰੀ ਨੂੰ ਲੋਕ-ਪ੍ਰਿਯ ਬਣਾਉਣ ਲਈ ਉਸਤਾਦ ਬੜੇ ਗੁਲਾਮ ਅਲੀ ਖਾਂ ਅਤੇ ਉਸ ਦੇ ਛੋਟੇ ਭਰਾ ਉਸਤਾਦ ਮੁਬਾਰਕ ਅਲੀ ਖਾਂ ਦਾ ਬਹੁਤ ਯੋਗ-

ਦਾਨ ਹੈ ।

## ਗਜ਼ਲ

ਗਜ਼ਲ ਅਰਬੀ ਬੋਲੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ "ਇਸਤ੍ਰੀਆਂ ਨਾਲ ਵਾਰਤਾ-ਲਾਪ ਭਾਵ ਪ੍ਰੇਮ ਭਰੀ ਕਵਿਤਾ।" ਇਸ ਗੀਤ ਵਿਚ ਲੌਕਿਕ ਅਤੇ ਪਰਾਲੌਕਿਕ ਪਿਆਰ ਦਾ ਵਰਨਣ ਹੁੰਦਾ ਹੈ। ਉਰਦੂ ਅਤੇ ਫ਼ਾਰਸੀ ਵਿਚ ਗ਼ਜ਼ਲਾਂ ਦੇ ਅਨੇਕ ਰੂਪ ਮਿਲਦੇ ਹਨ। ਇਸ ਰਚਨਾ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੁੰਦੀ ਹੈ। ਸ਼ਾਸਤਰੀ ਸੰਗੀਤ ਦੀਆਂ ਗਾਇਨ ਸ਼ੈਲੀਆਂ ਵਿਚ ਗਜ਼ਲ ਨੂੰ ਇਕ ਸਾਧਾਰਣ ਸਥਾਨ ਦਿੱਤਾ ਜਾਂਦਾ ਹੈ। ਠੁਮਰੀ ਅਤੇ ਟੱਪੇ ਲਈ ਜੋ ਰਾਗ ਢੁਕਦੇ ਹਨ ਉਨ੍ਹਾਂ ਵਿਚ ਹੀ ਗਜ਼ਲ ਸੁੰਦਰ ਢੰਗ ਨਾਲ ਗਾਈ ਜਾਂਦੀ ਹੈ। ਗਜ਼ਲ ਸ਼ੈਲੀ ਨੂੰ ਹਰਮਨ ਪਿਆਰਾ ਬਣਾਉਣ ਵਿਚ ਸੁਰਗਵਾਸੀ ਸ੍ਰੀ ਕੁੰਦਨ ਲਾਲ ਸਹਿਗਲ ਅਤੇ ਸ੍ਰੀ ਮਤੀ ਬੇਗਮ ਅਖਤਰ ਨੇ ਬਹੁਤ ਵੱਡਾ ਹਿੱਸਾ ਪਾਇਆ ਹੈ। ਆਧੁਨਿਕ ਸਮੇਂ ਵਿਚ ਪਾਕਿਸਤਾਨ ਦੇ ਪ੍ਰਸਿੱਧ ਗਾਇਕ ਸ੍ਰੀ ਛੋਟੇ ਗ਼ੁਲਾਮ ਅਲੀ ਖਾਂ, ਸ੍ਰੀ ਮਹਿਦੀ ਹਸਨ ਗ਼ਜ਼ਲ ਗਾਉਣ ਵਿਚ ਲਾਸਾਨੀ ਹਨ।

## ਵਾਦਨ ਪ੍ਰਣਾਲੀਆ

ਕਿਸੇ ਵੀ ਤੰਤਰੀ (ਤਾਰਾਂ ਵਾਲੇ) ਸਾਜ਼ ਉਤੇ ਜੋ ਰਾਗ ਤਾਲ-ਬੱਧ ਰਚਨਾ ਵਜਾਈ ਜਾਵੇ ਉਸ ਨੂੰ ਗਤ ਕਿਹਾ ਜਾਂਦਾ ਹੈ। ਹਰ ਇਕ ਸਾਜ਼ ਦੇ ਅਕਾਰ ਪ੍ਰਕਾਰ ਅਤੇ ਉਸਦੀ ਨਿੱਜੀ ਬਣਾਵਟ ਦੇ ਅਧਾਰ ਤੇ ਉਸ ਦੀ ਇਕ ਵਿਸ਼ੇਸ਼ ਪ੍ਰਕ੍ਰਿਤੀ ਬਣ ਜਾਂਦੀ ਹੈ। ਕੁਝ ਭਾਰਤੀ ਸਾਜ਼ ਅਜਿਹੇ ਹਨ ਜੋ ਮਨੁੱਖੀ ਕੰਠ ਦੀ ਪੂਰੀ ਪੂਰੀ ਨਕਲ ਕਰਨ ਦੇ ਸਮਰੱਥ ਹਨ ਜਿਵੇਂ-ਸਾਰੰਗੀ, ਸਰੰਦਾ, ਤਾਊਸ, ਦਿਲਰੁਬਾ ਆਦਿ। ਕੁਝ ਅਜਿਹੇ ਸਾਜ਼ ਹਨ ਜਿਨ੍ਹਾਂ ਵਿਚੋਂ ਆਵਾਜ਼ ਪੈਦਾ ਕਰਨ ਲਈ ਕਿਸੇ ਚੋਟ, ਆਘਾਤ, ਪ੍ਰਹਾਰ ਜਾਂ ਮਿਜ਼ਰਾਬ ਦਾ ਸਹਾਰਾ ਲਿਆ ਜਾਂਦਾ ਹੈ। ਇਸ ਅੰਤਮ ਪ੍ਰਕਾਰ ਵਿਚ ਸਿਤਾਰ, ਸਰੋਦ ਅਤੇ ਬਚਿੱਤਰ ਵੀਣਾ ਆਦਿ ਸਾਜ਼ ਆਉਂਦੇ ਹਨ। ਪਹਿਲੇ ਪ੍ਰਕਾਰ ਦੇ ਸਾਜ਼ਾਂ ਉੱਤੇ ਗਾਇਨ ਸ਼ੈਲੀ ਵਜਾਉਣ ਦੀ ਪ੍ਰਥਾ ਹੈ ਅਤੇ ਦੂਜੇ ਪ੍ਰਕਾਰ ਉੱਤੇ ਗਤ ਸ਼ੈਲੀ। ਆਧੁਨਿਕ ਸਮੇਂ ਸਿਤਾਰ ਤੇ ਦੋ ਤਰ੍ਹਾਂ ਦੀਆਂ ਗਤਾਂ ਵਜਾਈਆਂ ਜਾਂਦੀਆ ਹਨ-(ੳ) ਮਸੀਤਖਾਨੀ ਗਤ ਅਤੇ (ਅ) ਰਜ਼ਾਖਾਨੀ ਗਤ।

## ਮਸੀਤਖ਼ਾਨੀ ਗਤ

ਤਾਨਸੈਨ ਖਾਨਦਾਨ ਦੇ ਇਕ ਸੰਗੀਤਕਾਰ ਮਸੀਤ ਖਾਂ ਨੇ ਸਿਤਾਰ ਤੇ ਵਜਾਉਣ ਲਈ ਇਕ ਵਾਦਨ ਸ਼ੈਲੀ ਈਜਾਦ ਕੀਤੀ। ਇਸ ਨੂੰ "ਮਸੀਤਖ਼ਾਨੀ" ਬਾਜ ਦਾ ਨਾ ਦਿੱਤਾ ਗਿਆ। ਮਸੀਤਖਾਂ ਦੀ ਇਸ ਈਜਾਦ ਨੂੰ ਮਸੀਤਖ਼ਾਨੀ, ਪੱਛਮੀ ਬਾਜ, ਦਿੱਲੀ ਬਾਜ ਜਾਂ ਵਿਲੰਬਿਤ ਗਤ ਵੀ ਆਖਿਆ ਜਾਂਦਾ ਹੈ। ਇਸ ਗਤ ਦੀ ਲੈਅ ਵਿਲੰਬਤ ਹੁੰਦੀ ਹੈ। ਇਸ ਸ਼ੈਲੀ ਅਨੁਸਾਰ ਵਾਦਨ ਕਰਨ ਲਈ ਕਲਾਕਾਰ ਰਾਗ ਦੇ ਨਿਯਮਾਂ ਦਾ ਪਾਲਣ ਕਰਦਾ ਹੋਇਆ ਮਿਜ਼ਰਾਬ ਦੇ ਬੋਲਾਂ ਦੀ ਵਰਤੋਂ "ਦਿਰ ਦਾ ਦਿਰ ਦਾ ਰਾ ਦਾ ਦਾਰਾ" ਦੀ ਤਰਤੀਬ ਵਿਚ ਕਰਦਾ ਹੈ। ਇਸ

ਗਤ ਦੀ ਰਚਨਾ ਤ੍ਰਿਨਤਾਲ ਵਿਚ ਨਿਬੰਧ ਹੁੰਦੀ ਹੈ ਅਤੇ ਇਸ ਦਾ ਆਰੰਭ ਬਾਰਵੀਂ ਮਾਤਰਾ ਤੋਂ ਕੀਤਾ ਜਾਂਦਾ ਹੈ। ਆਧੁਨਿਕ ਸਮੇਂ ਸਿਤਾਰ ਤੇ ਵੱਡੇ ਵੱਡੇ ਉਸਤਾਦ ਵੀ ਇਸੇ ਵਾਦਨ ਸ਼ੈਲੀ ਦੁਆਰਾ ਆਪਣੀ ਕਲਾ ਪ੍ਰਬੀਨਤਾ ਦਾ ਪ੍ਰਗਟਾਵਾ ਕਰਦੇ ਹਨ।

## ਰਜ਼ਾਖਾਨੀ ਗਤ

ਲਖਨਊ ਦੇ ਇਕ ਸੰਗੀਤਕਾਰ ਗੁਲਾਮ ਰਜ਼ਾ ਨੇ ਛੋਟਾ ਖਿਆਲ, ਤਰਾਨਾ ਅਤੇ ਠੁਮਰੀ ਤੋਂ ਪ੍ਰੇਰਨਾ ਲੈ ਕੇ ਇਕ ਨਵੀਨ ਸ਼ੈਲੀ ਦਾ ਆਵਿਸ਼ਕਾਰ ਕੀਤਾ। ਇਸ ਨੂੰ "ਰਜ਼ਾਖਾਨੀ ਗਤ" ਕਿਹਾ ਜਾਂਦਾ ਹੈ। ਇਸ ਸ਼ੈਲੀ ਨੂੰ ਲਖਨਊ ਬਾਜ, ਪੂਰਬ ਬਾਜ, ਜਾਂ ਦਰੁਤ ਲੈਅ ਦਾ ਬਾਜ ਕਿਹਾ ਜਾਂਦਾ ਹੈ। ਇਸ ਗਤ ਦੀ ਲੈਅ ਮੱਧ ਜਾਂ ਦਰੁਤ ਹੁੰਦੀ ਹੈ। ਇਸ ਗਤ ਦੇ ਅਨੇਕ ਪ੍ਰਕਾਰ ਪ੍ਰਚਲਿਤ ਹਨ। ਭਾਵੇਂ ਇਸ ਦੇ ਬੋਲਾਂ ਦੀ ਵਿਧੀ ਕੋਈ ਨਿਸ਼ਚਿਤ ਨਹੀਂ ਹੈ, ਪਰ ਇਸਦੇ ਆਰੰਭ, ਮੱਧ ਜਾਂ ਅੰਤ ਵਿਚ ਮਿਜ਼ਰਾਬ ਦੇ ਬੋਲ "ਦਾ ਦਿਰ ਦਿਰ ਦਿਰ ਦਾ ਰਦਾ ਰਦਾ" ਦੇ ਕ੍ਰਮ ਵਿਚ ਆਵੱਸ਼ ਆਉਂਦੇ ਹਨ। ਇਸ ਗਤ ਦੀ ਰਚਨਾ ਵਧੇਰੇ ਕਰਕੇ ਤਿੰਨ ਤਾਲ ਵਿਚ ਹੁੰਦੀ ਹੈ। ਅਜ ਕੱਲ ਭਿੰਨ ਭਿੰਨ ਮਾਤਰਾ ਦੇ ਤਾਲਾਂ ਵਿਚ ਵੀ ਰਜ਼ਾਖਾਨੀ ਗਤ ਦਾ ਵਾਦਨ ਬੜੇ ਸੁੰਦਰ ਢੰਗ ਨਾਲ ਕੀਤਾ ਜਾਂਦਾ ਹੈ। ਇਸ ਵਾਦਨ ਪ੍ਰਣਾਲੀ ਵਿਚ ਦੁਗਣ ਲੈਅ ਵਿਚ ਤਾਨਾਂ ਜਾਂ ਤੋੜੇ ਵਜਾਏ ਜਾਂਦੇ ਹਨ। ਅੰਤ ਵਿਚ ਗਤ ਦੀ ਲੈਅ ਤੇਜ਼ ਕਰਕੇ ਅਨੇਕ ਪ੍ਰਕਾਰ ਦੇ ਝਾਲੇ ਵਜਾ ਕੇ ਇਸ ਦੀ ਸਮਾਪਤੀ ਕੀਤੀ ਜਾਂਦੀ ਹੈ।

## ਕਾਂਡ ਤੀਜਾ

# ਸੰਗੀਤ ਦੇ ਖੇਤਰ ਵਿਚ ਪੰਜਾਬ ਦੀ ਦੇਣ

ਪੰਜਾਬ ਦੀ ਪਵਿੱਤਰ ਧਰਤੀ ਨੇ ਭਾਰਤੀ ਸੰਸਕ੍ਰਿਤੀ ਅਤੇ ਸੰਗੀਤ ਦੇ ਵਿਕਾਸ ਲਈ ਆਰੰਭ ਤੋਂ ਹੀ ਮਹਾਨ ਯੋਗਦਾਨ ਪਾਇਆ ਹੈ। ਇਹ ਉਹ ਧਰਤੀ ਹੈ ਜਿਸ ਦੇ ਆਕਾਸ਼ ਮੰਡਲ ਵਿਚ ਸਭ ਤੋਂ ਪਹਿਲੀ ਸਭਿਅਤਾ ਦੀ ਸੋਨ-ਸੁਨਹਿਰੀ ਪ੍ਰਭਾਤ ਚਮਕੀ। ਇਸੇ ਪਾਵਨ ਭੂਮੀ ਵਿਚ ਵਿਸ਼ਵ ਦੇ ਪਹਿਲੇ ਸੱਭਿਆ ਮਨੁੱਖ ਨੇ ਜਨਮ ਲਿਆ ਅਤੇ ਭਾਰਤੀ ਸੰਸਕ੍ਰਿਤੀ ਦੀ ਨੀਂਹ ਰੱਖੀ। "ਸਾਮ ਗੀਤਾਂ" ਦੀ ਮਧੁਰ ਧੁਨੀ ਸਭ ਤੋਂ ਪਹਿਲਾ ਇਸੇ ਰੰਗੀਲੀ ਭੂਮੀ ਨੇ ਸੁਣੀ। ਆਰੰਭ ਵਿਚ ਇਸ ਪਵਿੱਤਰ ਧਰਤੀ ਨੂੰ "ਬ੍ਰਹਮ ਰਿਸ਼ੀ ਦੇਸ਼, ਬ੍ਰਹਮ ਵਰਤ, ਦੇਵ ਭੂਮੀ" ਆਦਿ ਨਾਵਾਂ ਨਾਲ ਸਦਿਆ ਜਾਂਦਾ ਸੀ। ਤ੍ਰਾਮਰ ਯੁਗ ਦੀ ਸਭਿਅਤਾ ਦੁਨੀਆ ਦੀ ਸਭ ਤੋਂ ਪਹਿਲੀ ਸਭਿਅਤਾ ਮੰਨੀ ਜਾਂਦੀ ਹੈ। ਉਸਦਾ ਜਨਮ ਤੇ ਵਿਕਾਸ ਵੀ ਪੰਜਾਬ ਵਿਚ ਹੋਇਆ।

ਇਸ ਧਰਤੀ ਨੂੰ ਆਰੰਭ ਵਿਚ "ਬ੍ਰਹਮ ਵਰਤ" ਵੀ ਕਿਹਾ ਜਾਂਦਾ ਸੀ। ਸੰਗੀਤ ਅਤੇ ਵਿਦਿਆ ਦੀ ਦੇਵੀ ਸਰਸਵਤੀ ਵੀ ਇਥੋਂ ਦੀ ਹੀ ਮੰਨੀ ਜਾਂਦੀ ਹੈ। "ਨਾਟਯ ਸ਼ਾਸਤਰ" ਦੇ ਰਚਨਹਾਰ ਮਹਾਂ ਰਿਸ਼ੀ ਭਰਤ ਅਤੇ ਅਨੇਕ ਸੰਗੀਤਕਾਰ ਪੰਜਾਬ ਦੀ ਧਰਤੀ ਦੀ ਉਪਜ ਹਨ।

# ਭਾਈ ਮਰਦਾਨਾ

ਭਾਈ ਮਰਦਾਨਾ ਗੁਰਮਤਿ ਸੰਗੀਤ ਪ੍ਰਣਾਲੀ ਦੇ ਸ਼੍ਰੋਮਣੀ ਅਤੇ ਪ੍ਰਮੁੱਖ ਵਾਦਨ-ਅਚਾਰੀਆ ਸਨ। ਇਸ ਲਈ ਭਾਈ ਮਰਦਾਨੇ ਦਾ ਨਾਂ ਪੰਜਾਬ ਦੇ ਮਹਾਨ ਸੰਗੀਤਕਾਰਾਂ ਵਿਚ ਸਭ ਤੋਂ ਵਧ ਸਤਿਕਾਰ ਨਾਲ ਲਿਆ ਜਾਂਦਾ ਹੈ।

ਭਾਈ ਮਰਦਾਨੇ ਦਾ ਜਨਮ 1459 ਈ: ਵਿਚ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ। ਅੱਜ ਕਲ੍ਹ ਇਸਦਾ ਨਾਂ ਨਨਕਾਣਾ ਸਾਹਿਬ ਹੈ। ਇਹ ਪਾਕਿਸਤਾਨ ਦਾ ਇਕ ਨਗਰ ਹੈ। ਭਾਈ ਮਰਦਾਨੇ ਦੇ ਪਿਤਾ ਦਾ ਨਾਂ ਬਾਦਰਾ ਅਤੇ ਮਾਤਾ ਦਾ ਨਾਂ ਲੱਖੋ ਸੀ। ਉਨ੍ਹਾਂ ਦੇ ਵਡੇਰੇ ਮਿਰਾਸੀ ਕੌਮ ਵਿਚੋਂ ਸਨ। ਭਾਈ ਮਰਦਾਨੇ ਦੇ ਦਿਲ ਵਿਚ ਗੁਰੂ ਨਾਨਕ ਦੇਵ ਜੀ ਪ੍ਰਤਿ ਬਹੁਤ ਸ਼ਰਧਾ ਸੀ। ਗੁਰੂ ਜੀ ਨੂੰ ਮਰਦਾਨੇ ਵਿਚ ਸੰਗੀਤ ਦੇ ਅਸਾਧਾਰਣ ਗੁਣ ਵਿਖਾਈ ਦਿੱਤੇ। ਉਨ੍ਹਾਂ ਨੇ ਉਸ ਨੂੰ ਸੰਗੀਤ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਭਾਈ ਫਿਰੰਦੇ ਕੋਲ ਭੇਜਿਆ। ਭਾਈ ਫਿਰੰਦਾ ਰਿਆਸਤ ਕਪੂਰਥਲਾ ਦੇ ਇਕ ਪਿੰਡ ਭੈਰੋਆਣੇ ਦਾ ਵਸਨੀਕ ਸੀ। ਉਹ ਆਪਣੇ ਸਮੇਂ ਦਾ ਇਕ ਮਹਾਨ ਸੰਗੀਤਕਾਰ ਸੀ। ਭਾਈ ਫਿਰੰਦੇ ਨੇ ਗੁਰੂ ਜੀ ਨੂੰ ਇਕ ਵਿਸ਼ੇਸ਼ ਪ੍ਰਕਾਰ ਦਾ ਰਬਾਬ ਵੀ ਭੇਟ ਕੀਤਾ ਸੀ।

ਭਾਈ ਮਰਦਾਨਾ ਅਸਾਧਾਰਣ ਪ੍ਰਤਿਭਾ ਦੇ ਮਾਲਕ ਸਨ। ਇਸਦੇ ਨਾਲ ਹੀ ਉਹ ਗੁਰੂ ਜੀ ਦੇ ਅਨਿੰਨ ਸਿੱਖ ਅਤੇ ਉਨ੍ਹਾਂ ਦੀ ਅਸੀਮ ਕਿਰਪਾ ਦੇ ਪਾਤਰ ਵੀ ਸਨ। ਉਨ੍ਹਾਂ ਨੇ ਸੰਗੀਤ ਦੀ ਸਿਖਿਆ ਇਕ ਮਹਾਨ ਕਲਾਕਾਰ ਪਾਸੋਂ ਪ੍ਰਾਪਤ ਕੀਤੀ ਸੀ। ਇਸ ਕਰਕੇ ਉਸਦੇ ਰਬਾਬ ਵਾਦਨ ਵਿਚ ਵੀ ਅਦਭੁਤ ਚਮਤਕਾਰ ਆ ਗਿਆ। ਉਨ੍ਹਾਂ ਦੇ ਵਾਦਨ ਵਿਚ ਇਕ ਅਗੰਮੀ ਖਿੱਚ ਸੀ, ਵਿਸਮਾਦੀ ਰੰਗ ਸੀ ਅਤੇ ਕਹਿਰਾ ਦਾ ਸੋਜ਼ ਸੀ। ਉਸਦੇ ਰਬਾਬ ਦੇ ਤਾਰ "ਧੰਨ ਨਿਰੰਕਾਰ, ਧੰਨ ਨਿਰੰਕਾਰ......ਤੂੰ ਹੀ......ਤੂੰ ਹੀ........." ਦੀ ਧੁਨੀ ਨਾਲ ਮਨੁੱਖੀ ਮਨ ਵਿਚ ਇਕਾਗਰਤਾ

ਪੈਦਾ ਕਰਦੇ ਸਨ। ਮਰਦਾਨੇ ਨੂੰ ਰਬਾਬ ਵਾਦਨ ਵਿਚ ਕਮਾਲ ਹਾਸਲ ਹੋ ਗਿਆ । ਗੁਰੂ ਜੀ ਦਾ ਸਾਥੀ ਅਤੇ ਪਿਆਰਾ ਸਿੱਖ ਹੋਣ ਕਾਰਣ ਉਨ੍ਹਾਂ ਦੇ ਰਬਾਬ ਦੀ ਪ੍ਰਸਿੱਧੀ ਦੇਸ਼ਾਂ ਵਿਦੇਸ਼ਾਂ ਵਿਚ ਫੈਲ ਗਈ । ਇਸ ਗੱਲ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੇ ਕਥਨ ਤੋਂ ਹੋ ਜਾਂਦੀ ਹੈ :

"ਫਿਰ ਬਾਬਾ ਗਿਆ ਬਗਦਾਦ ਨੋ ਬਾਹਰ ਜਾਇ ਕੀਆ ਅਸਥਾਨਾ ॥
ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ ॥
ਦਿਤੀ ਬਾਂਗ ਨਿਮਾਜਿ ਕਰ ਸੁੰਨ ਸਮਾਨਿ ਹੋਆ ਜਹਾਨਾ ॥

ਭਾਈ ਮਰਦਾਨੇ ਨਾਲ ਗੁਰੂ ਜੀ ਦਾ ਮੁੱਢੋਂ ਹੀ ਬੜਾ ਸਨੇਹ ਸੀ। ਭਾਈ ਮਰਦਾਨਾ ਗੁਰੂ ਜੀ ਦੇ ਸਿੱਖ ਬਣੇ। ਗੁਰੂ ਜੀ ਨਾਲ ਦੇਸ਼ਾਂ ਵਿਦੇਸ਼ਾਂ ਵਿਚ ਗਏ। ਉਹ ਰੱਬੀ ਬਾਣੀ ਦਾ ਕੀਰਤਨ ਕਰਦੇ ਰਹੇ। ਇਸ ਲਈ ਉਹ "ਭਾਈ" ਪਦਵੀ ਦੇ ਅਧਿਕਾਰੀ ਹੋਏ। ਭਾਈ ਮਰਦਾਨਾ ਗੁਰੂ ਜੀ ਦੇ ਸਭ ਤੋਂ ਪਿਆਰੇ ਸਾਥੀ ਸਨ। ਭਾਈ ਮਰਦਾਨੇ ਨੇ ਗੁਰੂ ਨਾਨਕ ਦੇਵ ਜੀ ਦਾ ਵਿਦੇਸ਼ਾਂ ਦੀ ਯਾਤਰਾ ਵਿਚ ਵੀ ਸਾਥ ਦਿੱਤਾ ਅਤੇ ਕੀਰਤਨ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਭਾਈ ਮਰਦਾਨਾ ਦੇ ਰਬਾਬ ਵਜਾਉਣ ਕਾਰਣ ਉਨ੍ਹਾਂ ਦੇ ਖਾਨਦਾਨ ਦੇ ਲੋਕਾਂ ਨੂੰ "ਰਬਾਬੀ" ਕਿਹਾ ਜਾਂਦਾ ਹੈ। ਗੁਰੂ ਜੀ ਜਦੋਂ ਵਿਸਮਾਦ ਵਿਚ ਆ ਕੇ "ਧੁਰ ਕੀ ਬਾਣੀ" ਦਾ ਗਾਇਨ ਕਰਦੇ ਤਾਂ ਮਰਦਾਨਾ ਰਬਾਬ ਵਜਾਉਂਦਾ ਸੀ। ਧੁਰ ਦੀ ਬਾਣੀ, ਗੁਰੂ ਨਾਨਕ ਜੀ ਦਾ ਬੋਲ ਤੇ ਭਾਈ ਮਰਦਾਨਾ ਜੀ ਦੀ ਰਬਾਬ ਰਲ ਕੇ ਅਗੰਮੀ ਹੁਲਾਰੇ ਦੀ ਛਹਿਬਰ ਲਗਾ ਦਿੰਦੇ ਸਨ ।

ਪ੍ਰਿੰਸੀਪਲ ਗੁਰਬਚਨ ਸਿੰਘ ਤਾਲਿਬ ਅਤੇ ਸ੍ਰ. ਨਰਿੰਦਰ ਸਿੰਘ ਵਿਰਦੀ ਜੀ ਦੀ ਰਾਏ ਅਨੁਸਾਰ ਨਿਮਨ ਦਰਜ ਬਿਹਾਗੜੇ ਦੀ ਵਾਰ ਵਿਚ ਸਲੋਕ ਗੁਰੂ ਨਾਨਕ ਸਾਹਿਬ ਜੀ ਨੇ ਭਾਈ ਮਰਦਾਨੇ ਦੇ ਨਾਂ ਨਾਲ ਸਬੰਧਤ ਕਰਦਿਆਂ ਜਾਂ ਭਾਈ ਮਰਦਾਨਾ ਜੀ ਨੂੰ ਸੰਬੋਧਨ ਕਰਦਿਆਂ ਉਚਾਰੇ ਹਨ । ਇਨ੍ਹਾਂ ਸਲੋਕਾਂ ਨੂੰ ਭਾਈ ਮਰਦਾਨਾ ਜੀ ਨੇ ਬੜੀ ਸੁਘੜਤਾ ਨਾਲ ਗਾਇਆ ਹੈ ।

ਸਲੋਕ ਮਰਦਾਨਾ ੧॥ ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥

ਮਰਦਾਨਾ ੧॥ ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥

ਨਾਨਕ ਇਹੁ ਭੋਜਨੁ ਸਚੁ ਹੈ ਸਦ ਨਾਮੁ ਆਧਾਰ ॥੨॥

ਮਰਦਾਨੇ ਦੇ ਪਰਲੋਕ ਸਿਧਾਰਨ ਬਾਰੇ ਇਤਿਹਾਸਕਾਰਾਂ ਵਿਚ ਕਾਫੀ ਮਤਭੇਦ ਹੈ । ਕੁਝ ਲੇਖਕਾਂ ਦਾ ਵਿਚਾਰ ਹੈ ਕਿ ਮਰਦਾਨੇ ਦਾ ਦਿਹਾਂਤ ਕਰਤਾਰਪੁਰ ਵਿਖੇ ਹੋਇਆ ਅਤੇ ਕੁਝ ਹੋਰਨਾਂ ਦਾ ਮੱਤ ਹੈ ਕਿ ਉਨ੍ਹਾਂ ਦਾ ਦਿਹਾਂਤ ਬਗਦਾਦ ਵਿਚ ਹੋਇਆ । ਭਾਈ ਕਾਨ੍ਹ ਸਿੰਘ ਦੇ ਵਿਚਾਰ ਅਨੁਸਾਰ ਭਾਈ ਮਰਦਾਨੇ ਦਾ ਦਿਹਾਂਤ ਅਫ਼ਗਾਨਿਸਤਾਨ ਵਿਖੇ ਕੁਰਮ ਨਗਰ ਦੇ ਕੁਮ ਦਰਿਆ ਕਿਨਾਰੇ 1534 ਈ: ਨੂੰ ਹੋਇਆ ਅਤੇ ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੀ ਦੇਹ ਦਾ ਆਪਣੇ ਹੱਥੀਂ ਸਸਕਾਰ ਕੀਤਾ ।

ਭਾਈ ਮਰਦਾਨੇ ਪਿਛੋਂ ਉਨ੍ਹਾਂ ਦਾ ਲੜਕਾ 'ਸਹਿਜਾਦਾ' ਸਵੇਰ ਅਤੇ ਸ਼ਾਮ ਗੁਰੂ ਨਾਨਕ ਦੇਵ ਜੀ ਦੇ ਦੀਵਾਨ ਵਿਚ ਹਾਜ਼ਰ ਹੋ ਕੇ ਰਬਾਬ ਵਜਾਉਂਦਾ ਰਿਹਾ । ਇਸ ਰਬਾਬੀ ਖਾਨਦਾਨ ਦੀ ਸਿੱਖ ਸੰਗੀਤ ਪ੍ਰਣਾਲੀ ਨੂੰ ਬਹੁਤ ਵੱਡੀ ਦੇਣ ਹੈ । ਇਸ ਵਡਮੁੱਲੀ ਦੇਣ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕਦਾ । ਭਾਰਤੀ ਸੰਗੀਤ ਦੇ ਇਤਿਹਾਸ ਵਿਚ, ਵਿਸ਼ੇਸ਼ ਕਰਕੇ ਸਿੱਖ ਸੰਗੀਤ ਪਧਤੀ ਵਿਚ ਮਹਾਨ ਸੰਗੀਤਕਾਰ ਭਾਈ ਮਰਦਾਨੇ ਦਾ ਨਾਂ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ ।

# ਤਾਨਸੈਨ

ਭਾਰਤੀ ਸੰਗੀਤ ਦੇ ਖੇਤਰ ਵਿਚ ਤਾਨਸੈਨ ਦਾ ਨਾਂ ਸੂਰਜ ਵਾਂਗ ਚਮਕਦਾ ਹੈ। ਉਸ ਮਹਾਨ ਸੰਗੀਤਕਾਰ ਦੀ, ਕੇਵਲ ਸੰਗੀਤ ਸੰਸਾਰ ਵਿਚ ਹੀ ਪ੍ਰਸਿੱਧੀ ਨਹੀਂ ਸਗੋਂ ਸਾਹਿਤ ਅਤੇ ਸਾਧਾਰਣ ਲੋਕਾਂ ਵਿਚ ਵੀ ਉਨ੍ਹਾਂ ਨੂੰ ਸੰਗੀਤ ਦਾ ਪ੍ਰਤੀਕ ਮੰਨਿਆ ਜਾਂਦਾ ਹੈ । ਪ੍ਰਸਿੱਧ ਗਾਇਨ ਅਚਾਰੀਆ ਸ੍ਰੀ ਦਲੀਪ ਚੰਦਰ ਵੇਦੀ ਪੁਸਤਕ "ਗਾਇਨ ਸਿਕਸ਼ਾ" ਦੇ ਪੰਨਾ 46 ਤੇ ਤਾਨਸੈਨ ਦੀ ਵੰਸ਼ ਪਰੰਪਰਾ ਦੇ ਸਬੰਧ ਵਿਚ ਲਿਖਦੇ ਹਨ :—"ਇਨ੍ਹਾਂ ਦੇ ਵਡੇਰੇ ਪੰਜਾਬ ਤੋਂ ਆ ਕੇ ਦਿਲੀ ਅਤੇ ਗਵਾਲੀਅਰ ਵਿਖੇ ਵਸ ਗਏ । ਇਨ੍ਹਾਂ ਦਾ ਵੰਸ਼ ਬ੍ਰਹਮ ਭਾਟ ਕਹਾਉਂਦਾ ਸੀ । ਸਮਰਾਟ ਪ੍ਰਿਥਵੀ ਰਾਜ ਦੇ ਰਾਜ ਕਵੀ ਚੰਦ ਬਰਦਾਈ ਨਾਲ ਇਸ ਵੰਸ਼ ਦੀ ਕੜੀ ਜੋੜੀ ਜਾਂਦੀ ਹੈ । ਰਾਜ ਦਰਬਾਰਾਂ ਵਿਚ ਕਵਿਤਾ ਸੁਣਾਉਣਾ ਅਤੇ ਗਾਉਣਾ ਇਨ੍ਹਾਂ ਦੀ ਉਪਜੀਵਕਾ ਸੀ ।" ਇਸ ਕਥਨ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਤਾਨਸੈਨ ਦੇ ਵਡੇਰੇ ਪੰਜਾਬ ਦੇ ਵਸਨੀਕ ਸਨ ਅਤੇ ਬਾਅਦ ਵਿਚ ਉਹ ਉਪਜੀਵਕਾ ਲਈ ਵੱਖ ਵੱਖ ਸਥਾਨਾਂ ਤੇ ਜਾ ਕੇ ਵਸ ਗਏ ।

ਤਾਨਸੈਨ ਦਾ ਜਨਮ 1493 ਈ: ਨੂੰ ਗਵਾਲੀਅਰ ਦੇ ਨੇੜੇ ਇਕ "ਬੇਹਟ" ਪਿੰਡ ਵਿਖੇ ਹੋਇਆ । ਉਨ੍ਹਾਂ ਦੇ ਪਿਤਾ ਦਾ ਨਾ ਮਕਰੰਦ ਭਾਟ ਸੀ । ਤਾਨਸੈਨ ਨੇ ਸੰਗੀਤ ਦੀ ਪ੍ਰਾਰੰਭਿਕ ਸਿੱਖਿਆ ਆਪਣੇ ਪਿਤਾ ਅਤੇ ਬਾਅਦ ਵਿਚ ਤਾਏ ਰਾਮਦਾਸ (ਜੋ ਕਿ ਇਕ ਮਹਾਨ ਗਾਇਕ ਸੀ) ਕੋਲੋਂ ਲਈ । ਰਾਜਾ ਮਾਨ ਸਿੰਘ ਤੋਮਰ ਦੇ ਦਰਬਾਰੀ ਗਾਇਕਾਂ, ਵਿਸ਼ੇਸ਼ ਕਰਕੇ ਨਾਇਕ ਬਖਸ਼ੂ ਜਿਹੇ ਮਹਾਨ ਕਲਾਕਾਰਾਂ ਪਾਸੋਂ ਵੀ ਤਾਨਸੈਨ ਨੂੰ ਸਿੱਖਿਆ ਲੈਣ ਦਾ ਅਵਸਰ ਪ੍ਰਾਪਤ ਹੋਇਆ । ਇਨਾ ਕੁਝ ਸਿਖਣ ਤੋਂ ਪਿਛੋਂ ਉਨ੍ਹਾਂ ਨੇ ਬ੍ਰਿੰਦਾਵਨ ਨਿਵਾਸੀ ਸੁਆਮੀ ਹਰੀਦਾਸ ਦੇ ਚਰਨਾ ਵਿਚ ਸ਼ਰਨ ਲੈ ਕੇ ਸੰਗੀਤ ਸਾਹਿਤ, ਸ਼ਾਸਤਰ ਅਤੇ ਕ੍ਰਿਆਤਮਕ ਕਲਾ ਦਾ ਵਿਧੀ ਪੂਰਵਕ ਅਧਿਐਨ ਕੀਤਾ ।

ਸੰਗੀਤ ਕਲਾ ਦਾ ਸਰਬ-ਪੱਖੀ ਗਿਆਨ ਪ੍ਰਾਪਤ ਕਰਕੇ ਉਹ ਰੀਵਾਂ ਰਿਆਸਤ ਦੀ ਰਾਜਧਾਨੀ ਬੁੰਦੇਲ ਖੰਡ ਵਿਖੇ ਰਾਜਾ ਰਾਮ ਚੰਦਰ ਕੋਲ ਚਲਿਆ ਗਿਆ। ਰਾਜਾ ਰਾਮ ਚੰਦਰ ਸੰਗੀਤ ਕਲਾ ਅਤੇ ਸੰਗੀਤਕਾਰਾਂ ਦਾ ਬੜਾ ਆਦਰ ਕਰਦੇ ਸਨ। ਤਾਨਸੈਨ ਜਿਹੇ ਮਹਾਨ ਗਾਇਕਾਂ ਨੂੰ ਰਖ ਕੇ ਉਹ ਬਹੁਤ ਪ੍ਰਸੰਨ ਹੋਏ। ਰਾਜੇ ਨੇ ਤਾਨਸੈਨ ਨੂੰ ਦਰਬਾਰ ਵਿਚ ਸਨਮਾਨ ਵਜੋਂ ਸ਼੍ਰੋਮਣੀ ਗਾਇਕ ਨਿਯੁਕਤ ਕਰ ਲਿਆ।

ਇਤਿਹਾਸਕਾਰਾਂ ਦਾ ਕਥਨ ਹੈ ਕਿ 1556 ਈ. ਵਿਚ ਤਾਨਸੈਨ ਅਕਬਰ ਦੇ ਦਰਬਾਰ ਵਿਚ ਆ ਗਿਆ। ਅਕਬਰ ਬਾਦਸ਼ਾਹ ਸੰਗੀਤਕਾਰਾਂ ਦਾ ਬੜਾ ਸਤਿਕਾਰ ਕਰਦਾ ਸੀ। ਉਸਨੇ ਤਾਨਸੈਨ ਨੂੰ "ਰਤਨ" ਦੀ ਉਪਾਧੀ ਦਿੱਤੀ ਅਤੇ ਆਪਣੇ "ਨੌਂ ਰਤਨਾਂ" ਵਿਚ ਸ਼ਾਮਲ ਕਰ ਲਿਆ। ਅਕਬਰ ਦੇ ਦਰਬਾਰ ਵਿਚ ਆਉਣ ਨਾਲ ਤਾਨਸੈਨ ਦਾ ਜੀਵਨ ਬੜੇ ਠਾਠ-ਬਾਠ ਨਾਲ ਗੁਜ਼ਰਨ ਲੱਗਾ। ਅਕਬਰ ਦੇ ਇਕ ਮੰਤਰੀ ਅਬੁਲ ਫਜ਼ਲ ਨੇ "ਆਇਨ-ਏ-ਅਕਬਰੀ" ਵਿਚ ਲਿਖਿਆ ਹੈ ਕਿ "ਅਕਬਰ ਦੇ ਦਰਬਾਰ ਵਿਚ 36 ਪ੍ਰਸਿੱਧ ਕਲਾਕਾਰ ਹਨ, ਜਿਨ੍ਹਾਂ ਵਿਚੋਂ ਹਿੰਦੁਸਤਾਨੀ, ਈਰਾਨੀ, ਅਰਬੀ ਆਦਿ ਹਨ, ਪਰੰਤੂ ਤਾਨਸੈਨ ਸਰਬ ਸ੍ਰੇਸ਼ਟ ਹੈ। ਸਭ ਦਾ ਵਿਚਾਰ ਹੈ ਕਿ ਪਿਛਲੇ ਕਈ ਹਜ਼ਾਰ ਸਾਲਾਂ ਵਿਚ ਅਜਿਹਾ ਗਾਇਕ ਪੈਦਾ ਨਹੀਂ ਹੋਇਆ।" ਇਸ ਕਥਨ ਤੋਂ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਤਾਨਸੈਨ ਦੇ ਸਮਕਾਲੀ ਲੇਖਕ ਉਸਦੀ ਮਹਾਨਤਾ ਤੋਂ ਕਿਤਨੇ ਪ੍ਰਭਾਵਿਤ ਸਨ।

ਕੁਝ ਲੇਖਕਾਂ ਨੇ ਤਾਨਸੈਨ ਦੀ ਕੀਰਤੀ ਵਧਾਉਣ ਲਈ ਉਨ੍ਹਾਂ ਦੇ ਕਈ ਚਮਤਕਾਰਾਂ ਦਾ ਵਰਨਣ ਕੀਤਾ ਹੈ। ਉਦਾਹਰਣ ਵਜੋਂ ਗਾਇਨ ਦੁਆਰਾ ਪੱਥਰ ਪਿਘਲਾਉਣਾ, ਪਾਣੀ ਬਰਸਾਉਣਾ, ਦੀਪਕ ਜਲਾਉਣਾ ਅਤੇ ਮ੍ਰਿਗਾਂ ਨੂੰ ਵਾਪਸ ਬੁਲਾਉਣਾ ਆਦਿ। ਪਰੰਤੂ ਉਨ੍ਹਾਂ ਦੇ ਸਮਕਾਲੀ ਲੇਖਕ ਨੇ ਅਜਿਹੀਆਂ ਚਮਤਕਾਰ-ਪੂਰਣ ਘਟਨਾਵਾਂ ਦਾ ਕਿਤੇ ਉਲੇਖ ਨਹੀਂ ਕੀਤਾ।

ਅਕਬਰ ਦੇ ਕਾਲ ਨੂੰ ਸੰਗੀਤ ਇਤਿਹਾਸ ਵਿਚ ਧਰੁਪਦ ਦਾ "ਸੁਨਹਿਰੀ ਯੁਗ" ਮੰਨਿਆ ਜਾਂਦਾ ਹੈ। ਤਾਨਸੈਨ ਦੀ ਗਾਇਨ ਸ਼ੈਲੀ ਧਰੁਪਦ ਸੀ। ਉਨ੍ਹਾਂ ਨੇ ਧਰੁਪਦ ਗਾਇਕੀ ਨੂੰ ਹਰ ਪੱਖੋਂ ਅਮੀਰ ਬਣਾਉਣ ਹਿਤ ਸੈਂਕੜੇ ਧਰੁਪਦਾਂ ਦੀ ਰਚਨਾ ਕੀਤੀ। ਅਕਬਰ ਦਾ ਦਰਬਾਰੀ ਗਾਇਕ ਹੋਣ ਕਾਰਣ ਉਨ੍ਹਾਂ ਦੀਆਂ ਕਈ ਰਚਨਾਵਾਂ ਵਿਚ ਅਕਬਰ ਦਾ ਨਾਂ ਵੀ ਆਉਂਦਾ ਹੈ। ਸਾਹਿਤ ਦੇ ਪੱਖੋਂ ਵੀ ਉਹ ਰਚਨਾਵਾਂ ਅਦੁੱਤੀ ਹਨ। ਵਿਦਵਾਨਾਂ ਦਾ ਵਿਚਾਰ ਹੈ ਕਿ ਤਾਨਸੈਨ ਨੇ ਇਕ ਗ੍ਰੰਥ "ਰਾਗ ਮਾਲਾ" ਦੀ ਰਚਨਾ ਵੀ ਕੀਤੀ। ਇਸ ਗ੍ਰੰਥ ਵਿਚ 330 ਦੇ ਲਗਭਗ ਛੰਦ ਦੋਹੇ ਅਤੇ 90 ਰਾਗ ਹਨ। ਸੰਗੀਤਕਾਰਾਂ ਦਾ ਕਥਨ ਹੈ ਕਿ ਤਾਨਸੈਨ ਨੇ ਕਈ ਨਵੀਨ ਰਾਗਾਂ ਦੀ ਕਾਢ ਕੱਢੀ। ਇਨ੍ਹਾਂ ਵਿਚੋਂ ਦਰਬਾਰੀ ਕਾਨ੍ਹੜਾ, ਮੀਆਂ ਕੀ ਮਲ੍ਹਾਰ, ਮੀਆਂ ਕੀ ਤੋਡੀ ਅਤੇ ਮੀਆਂ ਕੀ ਸਾਰੰਗ ਵਧੇਰੇ ਪ੍ਰਸਿੱਧ ਹਨ।

ਇਸ ਮਹਾਨ ਸੰਗੀਤਕਾਰ ਦਾ ਦਿਹਾਂਤ 1585 ਈ: ਵਿਚ ਹੋਇਆ। ਤਾਨਸੈਨ ਤੋਂ ਪਿਛੋਂ ਉਸ ਦੇ ਪੁੱਤਰ ਤਾਨ ਤਰੰਗ ਖਾਂ ਅਤੇ ਸੂਰਤ ਸੈਨ ਅਕਬਰ ਦੇ ਦਰਬਾਰੀ ਗਾਇਕ

ਬਣੇ ।

ਤਾਨਸੈਨ ਦੁਆਰਾ ਰਚਿਤ ਧਰੁਪਦ ਆਧੁਨਿਕ ਕਾਲ ਵਿਚ ਵੀ ਪ੍ਰਚਲਿਤ ਹਨ । ਧਰੁਪਦ ਸ਼ੈਲੀ ਦੇ ਵਿਕਾਸ ਲਈ ਤਾਨਸੈਨ ਦਾ ਮਹਾਨ ਯੋਗਦਾਨ ਕਦੇ ਭੁਲਾਇਆ ਨਹੀਂ ਜਾ ਸਕਦਾ ।

# ਪੰਡਤ ਗੁੱਜਰ ਰਾਮ

ਪੰਜਾਬ ਦੇ ਜ਼ਿਲਾ ਹੁਸ਼ਿਆਰਪੁਰ ਵਿਚ ਇਕ ਕਸਬਾ ਹੈ ਜਿਸ ਦਾ ਨਾਂ ਹਰਿਆਣਾ ਹੈ । ਹਰਿਆਣਾ ਘਰਾਣੇ ਦੇ ਧਰੁਪਦ ਗਾਇਨ ਦਾ ਭਾਰਤ ਦੇ ਧਰੁਪਦ ਘਰਾਣਿਆਂ ਵਿਚ ਬੜਾ ਮਹੱਤਵਪੂਰਣ ਸਥਾਨ ਹੈ। ਇਸ ਘਰਾਣੇ ਦੇ ਗਾਇਕਾਂ ਵਿਚ ਪੰਡਤ ਗੁੱਜਰ ਰਾਮ ਵਾਸੁਦੇਵ "ਰਾਗੀ" ਦਾ ਨਾਂ ਸਭ ਤੋਂ ਵੱਧ ਪ੍ਰਸਿੱਧ ਹੈ। ਉਸ ਮਹਾਨ ਕਲਾਕਾਰ ਦੀ ਗਾਇਕੀ ਤੋਂ ਪ੍ਰਭਾਵਿਤ ਹੋ ਕੇ, ਗਾਇਨ ਅਚਾਰੀਆ ਵਿਸ਼ਨੂੰ ਦਿਗੰਬਰ ਪਲੁਸਕਰ ਨੇ ਇਕ ਵਾਰ ਇੰਜ ਆਖਿਆ ਸੀ "ਵਾਸਤਵ ਵਿਚ ਸ੍ਰੀ "ਰਾਗੀ" ਜੀ ਪੰਜਾਬ ਦੇ ਨਹੀਂ ਸਗੋਂ ਦੇਸ਼ ਦੇ ਮਹਾਨ ਪ੍ਰਸਿੱਧ ਸੰਗੀਤਕਾਰ ਹਨ।"

ਪੰਡਤ ਗੁੱਜਰ ਰਾਮ ਦਾ ਜਨਮ ਹਰਿਆਣਾ ਵਿਖੇ 27 ਦਸੰਬਰ ਸੰਨ 1854 ਈ: ਨੂੰ ਸ੍ਰੀ ਕਾਨ੍ਹ ਚੰਦ ਦੇ ਘਰ ਹੋਇਆ। ਕਾਨ੍ਹ ਚੰਦ ਇਕ ਸਾਧਾਰਣ ਵਰਗ ਦਾ ਵਪਾਰੀ ਸੀ। ਗੁੱਜਰ ਰਾਮ ਮਾਪਿਆਂ ਦਾ ਇਕਲੌਤਾ ਬੇਟਾ ਹੋਣ ਕਾਰਨ ਪਿਤਾ ਨੇ ਉਸਦਾ ਪਾਲਣ ਪੋਸਣ ਬੜੇ ਲਾਡ ਪਿਆਰ ਨਾਲ ਕੀਤਾ। ਗੁੱਜਰ ਰਾਮ ਨੇ ਸੰਗੀਤ ਦੀ ਸਿੱਖਿਆ ਹਰਿਆਣਾ ਘਰਾਣੇ ਦੇ ਪ੍ਰਸਿੱਧ ਗਾਇਕ ਪੰਡਤ ਛੱਜੂ ਰਾਮ ਤੋਂ ਪ੍ਰਾਪਤ ਕੀਤੀ। ਰਾਗ ਵਿਦਿਆ ਵਿਚ ਪ੍ਰਬੀਨ ਹੋਣ ਕਰਕੇ ਲੋਕ ਉਸਨੂੰ "ਗੁੱਜਰ ਰਾਗੀ" ਆਖਿਆ ਕਰਦੇ ਸਨ। "ਰਾਗੀ" ਜੀ ਦਾ ਕੰਠ ਬਹੁਤ ਹੀ ਮਧੁਰ ਸੀ। ਸਰੋਤੇ ਉਸਦਾ ਗਾਇਨ ਸੁਣ ਕੇ ਮੁਗਧ ਹੋ ਜਾਇਆ ਕਰਦੇ ਸਨ। ਰਾਗੀ ਦੇ ਸਮਕਾਲੀ ਗਾਇਕ ਪੰਡਤ ਵਿਸ਼ਨੂੰ ਦਿਗੰਬਰ, ਪੰਡਤ ਭਾਸਕਰ ਰਾਓ, ਬਾਲਾ ਗੁਰੂ ਆਦਿ ਉਨ੍ਹਾਂ ਦੀ ਧਰੁਪਦ ਗਾਇਕੀ ਦੀ ਭਰਪੂਰ ਸ਼ਲਾਘਾ ਕਰਦੇ ਹੁੰਦੇ ਸਨ। ਰਾਗੀ ਜੀ ਨੇ ਅਨੇਕ ਸ਼ਾਗਿਰਦਾਂ ਨੂੰ ਸੰਗੀਤ ਦੀ ਸਿੱਖਿਆ ਦਿਤੀ। ਇਨ੍ਹਾਂ ਵਿਚੋਂ ਉਸਤਾਦ ਮੁਹੰਮਦ ਹੁਸੈਨ ਬਹੁਤ ਪ੍ਰਸਿੱਧ ਹੋਇਆ ਹੈ।

ਗੁੱਜਰ ਰਾਮ ਰਾਗ ਵਿਦਿਆ ਵਿਚ ਪ੍ਰਬੀਨ ਸਨ। ਇਹ ਇਕ ਸਾਧੂ ਬਿਰਤੀ ਵਾਲੇ ਅਤੇ

ਆਤਮ ਸਨਮਾਨ ਵਾਲੇ ਵਿਅਕਤੀ ਸਨ। ਆਪਣੀ ਮੌਜ ਵਿਚ ਆ ਕੇ ਤਾਂ ਉਹ ਘੰਟਿਆਂ ਬੱਧੀ ਗਾਉਂਦੇ ਰਹਿੰਦੇ ਸਨ। ਪਰ ਕਿਸੇ ਦੇ ਆਖਣ ਤੇ ਜਾਂ ਲਾਲਚ ਵਸ, ਉਹ ਕਦੇ ਨਹੀਂ ਸੀ ਗਾਉਂਦੇ ਸੰਗੀਤ ਕਲਾ ਦੀ ਮਾਨ ਮਰਿਆਦਾ ਦਾ ਉਨ੍ਹਾਂ ਨੂੰ ਪੂਰਾ ਪੂਰਾ ਖਿਆਲ ਸੀ। ਰਾਗੀ ਜੀ ਦੇ ਜੀਵਨ ਦੀਆਂ ਕਈ ਘਟਨਾਵਾਂ ਬੜੀਆਂ ਹੀ ਰੌਚਕ ਹਨ। ਇਨ੍ਹਾਂ ਵਿਚੋਂ ਇਕ ਦੋ ਮਨੋਰੰਜਕ ਘਟਨਾਵਾਂ ਦਾ ਜ਼ਿਕਰ ਕੀਤਾ ਜਾਂਦਾ ਹੈ।

ਇਕ ਵਾਰੀ ਦੀ ਗੱਲ ਹੈ ਕਿ "ਰਾਗੀ" ਆਪਣੇ ਗੁਰੂ ਨਾਲ ਕਸ਼ਮੀਰ ਗਏ। ਕਸ਼ਮੀਰ ਰਿਆਸਤ ਦੇ ਮਹਾਰਾਜਾ ਪਰਤਾਪ ਸਿੰਘ ਦੇ ਮਹਿਲ ਦੇ ਨਿਕਟ ਹੀ ਉਹ ਠਹਿਰੇ ਸਨ। ਰਾਤ ਦਾ ਵੇਲਾ ਸੀ। ਗੁਰੂ ਆਗਿਆ ਅਨੁਸਾਰ ਰਾਗੀ ਜੀ ਨੇ ਸਮੇਂ ਦੇ ਰਾਗ ਵਿਚ "ਸ਼ਿਵ ਤਾਂਡਵ ਸਤੋਤਰ" ਆਰੰਭ ਕੀਤਾ। ਰਾਜ ਮਹਿਲ ਵਿਚ ਰਾਜੇ ਦੀ ਮਹਿਫਲ ਲਗੀ ਹੋਈ ਸੀ। ਜਿਉਂ ਹੀ ਰਾਗੀ ਜੀ ਦੀ ਮਧੁਰ ਅਤੇ ਰਸਭਿੰਨੀ ਆਵਾਜ਼ ਮਹਿਫਲ ਦੀ ਪ੍ਰਧਾਨ ਗਾਇਕਾ ਦੇ ਕੰਨ ਵਿਚ ਪਈ, ਉਹ ਸਭ ਕੁਝ ਤਿਆਗ ਕੇ ਰਾਗੀ ਜੀ ਵਲ ਉਠ ਨੱਸੀ। ਰਾਜੇ ਦੇ ਕਰਮਚਾਰੀਆਂ ਨੇ ਗਾਇਕਾ ਦਾ ਪਿੱਛਾ ਕੀਤਾ। ਵੇਖਿਆ ਕਿ ਉਹ ਰਾਗੀ ਜੀ ਦੇ ਨਿਕਟ ਬੜੀ ਨਿਮਰਤਾ ਨਾਲ ਖਲੋਤੀ ਹੋਈ ਹੈ। ਜਿਸ ਵੇਲੇ ਕਰਮਚਾਰੀਆਂ ਨੇ ਇਹ ਵਿਥਿਆ ਰਾਜੇ ਨੂੰ ਦੱਸੀ ਤਾਂ ਉਸ ਨੇ ਰਾਗੀ ਜੀ ਨੂੰ ਆਦਰ ਸਹਿਤ ਮਹਿਲ ਵਿਚ ਬੁਲਾਇਆ। ਰਾਗੀ ਜੀ ਦਾ ਗਾਇਨ ਸੁਣ ਕੇ ਰਾਜਾ ਬਹੁਤ ਹੀ ਪ੍ਰਸੰਨ ਹੋਇਆ। ਜਿੰਨਾਂ ਸਮਾਂ ਰਾਗੀ ਜੀ ਉਥੇ ਠਹਿਰੇ ਉਨ੍ਹਾਂ ਦਾ ਸ਼ਾਹੀ ਪ੍ਰਾਹੁਣਿਆਂ ਵਾਂਗ ਸਤਿਕਾਰ ਹੁੰਦਾ ਰਿਹਾ। ਵਾਪਸ ਪਰਤਣ ਵੇਲੇ ਰਾਜੇ ਨੇ ਉਨ੍ਹਾਂ ਨੂੰ ਬੜੇ ਅਦਬ ਤੇ ਸਤਿਕਾਰ ਨਾਲ ਵਿਦਾ ਕੀਤਾ।

ਜਲੰਧਰ ਦੇ ਦੇਵੀ ਤਲਾਬ ਦਾ "ਹਰੀ ਵੱਲਭ" ਸੰਗੀਤ ਸੰਮੇਲਨ ਸਾਰੇ ਭਾਰਤ ਵਿਚ ਪ੍ਰਸਿੱਧ ਹੈ। ਇਸ ਸੰਸਥਾ ਦੇ ਬਾਨੀ ਪੰਡਤ ਹਰੀ ਵੱਲਭ ਆਪਣੇ ਸਮੇਂ ਦੇ ਬਹੁਤ ਵੱਡੇ ਗਾਇਕ ਸਨ। "ਹਰੀ ਵੱਲਭ" ਸੰਮੇਲਨ ਦੇ ਸਭ ਤੋਂ ਪਹਿਲਾ ਸਮਾਗਮ ਗੁੱਜਰ ਰਾਮ ਦੇ ਗਾਇਨ ਦੁਆਰਾ ਆਰੰਭ ਹੋਇਆ ਸੀ।

ਵਰਤਮਾਨ ਕਾਲ ਵਿਚ ਇਹ ਸੰਮੇਲਨ "ਸਰਬ ਭਾਰਤ ਸੰਗੀਤ ਸੰਮੇਲਨ" ਦਾ ਰੂਪ ਧਾਰਣ ਕਰ ਚੁੱਕਾ ਹੈ। ਜਲੰਧਰ ਵਿਖੇ ਇਹ ਸਮਾਗਮ 28, 29 ਅਤੇ 30 ਦਸੰਬਰ ਨੂੰ ਹਰ ਸਾਲ ਮਨਾਇਆ ਜਾਂਦਾ ਹੈ। ਭਾਰਤ ਦੇ ਮਹਾਨ ਕਲਾਕਾਰ ਅੱਜ ਤੱਕ ਇਸ ਸਮਾਗਮ ਵਿਚ ਗਾਇਨ ਵਾਦਨ ਦੁਆਰਾ ਪੰਡਤ ਹਰੀ ਵੱਲਭ ਨੂੰ ਸ਼ਰਧਾਂਜਲੀ ਭੇਟ ਕਰਨ ਵਿਚ ਗੌਰਵ ਸਮਝਦੇ ਹਨ।

ਗੁੱਜਰ ਰਾਮ ਆਪਣੇ ਸਮੇਂ ਦੇ ਅਤਿਅੰਤ ਸੁਰੀਲੇ ਗਾਇਕ ਸਨ। ਕਈ ਰਿਕਾਰਡਿੰਗ ਕੰਪਨੀਆਂ ਨੇ ਉਨ੍ਹਾਂ ਦੇ ਗ੍ਰਾਮੋਫੋਨ ਰਿਕਾਰਡ ਤਿਆਰ ਕਰਨੇ ਚਾਹੇ ਪਰ ਉਨ੍ਹਾਂ ਨੂੰ ਸਫਲਤਾ ਨਾ ਮਿਲ ਸਕੀ ਕਿਉਂ ਜੋ ਗੁੱਜਰ ਰਾਮ ਸੰਗੀਤ ਨੂੰ ਵੇਚਣਾ ਨਹੀਂ ਸਨ ਚਾਹੁੰਦੇ। ਉਨ੍ਹਾਂ ਦੇ ਵਿਚਾਰ ਅਨੁਸਾਰ "ਸੰਗੀਤ ਮੁਕਤੀ ਦਾ ਸਾਧਨ ਹੈ।"

ਕਈ ਰਾਜਿਆਂ ਨੇ ਰਾਗੀ ਜੀ ਨੂੰ ਆਪਣੇ ਦਰਬਾਰ ਵਿਚ ਰੱਖਣਾ ਚਾਹਿਆ ਪਰ ਉਹ ਆਜ਼ਾਦ ਤਬੀਅਤ ਮਨੁੱਖ ਸਨ। ਇਸ ਲਈ ਉਨ੍ਹਾਂ ਨੇ ਕੋਈ ਵੀ ਬੰਧਨ ਸਵੀਕਾਰ ਨਾ ਕੀਤਾ। ਅੰਤ ਤਿੰਨ ਦਿਨ ਬੁਖ਼ਾਰ ਨਾਲ ਬੀਮਾਰ ਰਹਿਣ ਪਿਛੋਂ ਸੰਨ 1914 ਵਿਚ ਇਸ ਮਹਾਨ ਸੰਗੀਤਕਾਰ ਦਾ ਦਿਹਾਂਤ ਹੋ ਗਿਆ।

# ਦਲੀਪ ਚੰਦਰ ਵੇਦੀ

ਸ੍ਰੀ ਦਲੀਪ ਚੰਦਰ ਵੇਦੀ ਸੰਗੀਤ ਕਲਾ ਦਾ ਸਰਬ-ਪੱਖੀ ਗਿਆਨ ਰੱਖਣ ਵਾਲੇ ਮਹਾਨ ਕਲਾਕਾਰ ਹਨ। ਦਲੀਪ ਚੰਦਰ ਵੇਦੀ ਦਾ ਜਨਮ ਪੰਜਾਬ ਦੀ ਪਾਵਨ ਧਰਤੀ ਸ੍ਰੀ ਆਨੰਦਪੁਰ ਸਾਹਿਬ ਵਿਖੇ 24 ਮਾਰਚ 1901 ਈ: ਨੂੰ ਹੋਇਆ। ਉਨ੍ਹਾਂ ਦੇ ਪਿਤਾ ਦਾ ਨਾ ਸ੍ਰੀ ਸੰਤ ਰਾਮ ਵੇਦੀ ਸੀ। ਜਿਸ ਵੇਲੇ ਦਲੀਪ ਚੰਦਰ ਦੀ ਉਮਰ ਛੇ ਵਰ੍ਹਿਆਂ ਦੀ ਹੋਈ ਤਾਂ ਉਨ੍ਹਾਂ ਦੇ ਸਿਰੋਂ ਪਿਤਾ ਦਾ ਸਾਇਆ ਉਠ ਗਿਆ। ਉਨ੍ਹਾਂ ਦੇ ਮਾਮਾ ਜੀ ਨੇ ਦਲੀਪ ਚੰਦਰ ਵੇਦੀ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸਿੱਖਿਆ ਪ੍ਰਾਪਤ ਕਰਨ ਲਈ ਭੇਜਿਆ। ਮੁਢਲੀ ਸਿੱਖਿਆ ਦੇ ਨਾਲ ਨਾਲ ਉਸ ਨੇ ਸੰਗੀਤ ਸਿੱਖਿਆ ਵੀ ਲੈਣੀ ਆਰੰਭ ਕਰ ਦਿੱਤੀ। ਉਨ੍ਹਾਂ ਦੇ ਸੰਗੀਤ ਦੇ ਗੁਰੂ ਤਲਵੰਡੀ ਘਰਾਣੇ ਦੇ ਮਹਾਨ ਗਾਇਕ ਤੇ ਕੀਰਤਨੀਏ ਭਾਈ ਉੱਤਮ ਸਿੰਘ ਜੀ ਸਨ। ਭਾਈ ਉੱਤਮ ਸਿੰਘ ਕੋਲੋਂ ਉਨ੍ਹਾਂ ਨੇ ਅੱਠ ਵਰ੍ਹਿਆਂ ਦੀ ਉਮਰ ਤੋਂ ਸੰਗੀਤ ਸਿੱਖਿਆ ਆਰੰਭ ਕਰਕੇ ਲਗਭਗ ਸਤ ਸਾਲ ਤਕ ਗਾਇਨ ਦੀਆਂ ਭਿੰਨ ਭਿੰਨ ਸ਼ੈਲੀਆਂ, ਧਰੁਪਦ, ਖਿਆਲ, ਠੁਮਰੀ, ਭਜਨ, ਸ਼ਬਦ ਆਦਿ ਦੀ ਸਿੱਖਿਆ ਪ੍ਰਾਪਤ ਕੀਤੀ। ਤੀਖਣ ਬੁੱਧੀ ਦਾ ਮਾਲਕ ਹੋਣ ਕਰਕੇ ਉਨ੍ਹਾਂ ਨੂੰ ਇਨ੍ਹਾਂ ਗਾਇਨ ਸ਼ੈਲੀਆਂ ਵਿਚ ਚੰਗੀ ਮਹਾਰਤ ਹੋ ਗਈ।

ਇਕ ਵਾਰ 1918 ਈ: ਦੇ ਹਰੀ ਵੱਲਭ ਸੰਗੀਤ ਸੰਮੇਲਨ ਜਲੰਧਰ ਵਿਚ ਵੇਦੀ ਜੀ ਨੇ ਭਾਰਤ ਪ੍ਰਸਿੱਧ ਖਿਆਲ ਗਾਇਕ, ਪੰਡਤ ਭਾਸਕਰ ਰਾਓ ਬਖਲੇ ਦਾ ਗਾਇਨ ਸੁਣਿਆ। ਅਜਿਹਾ ਦਿਲ ਟੁੰਬਵਾਂ ਗਾਇਨ ਉਨ੍ਹਾਂ ਨੇ ਆਪਣੇ ਜੀਵਨ ਵਿਚ ਪਹਿਲੀ ਵਾਰ ਸੁਣਿਆ ਸੀ। ਭਾਸਕਰ ਰਾਓ ਦੇ ਗਾਇਨ ਦੀ ਉਨ੍ਹਾਂ ਦੇ ਦਿਲ ਤੇ ਬੜੀ ਗਹਿਰੀ ਛਾਪ ਲੱਗ ਗਈ। ਪੰਡਤ ਭਾਸਕਰ ਰਾਓ ਦਾ ਸ਼ਾਗਿਰਦ ਬਣਨ ਲਈ ਇਨ੍ਹਾਂ ਨੇ ਮਨ ਵਿਚ ਪੱਕਾ ਫੈਸਲਾ ਕਰ ਲਿਆ। ਭਾਸਕਰ ਰਾਓ ਨੇ ਉਨ੍ਹਾਂ ਦਾ ਗਾਇਨ ਸੁਣਿਆ ਅਤੇ ਉਨ੍ਹਾਂ ਦੀ ਤੀਖਣ ਬੁੱਧੀ ਵੇਖ ਕੇ ਸੰਗੀਤ ਸਿੱਖਿਆ ਦੇਣ ਲਈ



ਸ੍ਰੀ ਦਲੀਪ ਚੰਦਰ ਵੇਦੀ

ਪ੍ਰਵਾਨਗੀ ਦੇ ਦਿੱਤੀ। ਪੰਡਤ ਭਾਸਕਰ ਕੋਲੋਂ ਵੇਦੀ ਜੀ ਨੇ ਲਗਭਗ ਚਾਰ ਸਾਲ ਖਿਆਲ ਗਾਉਣ ਦੀ ਸਿੱਖਿਆ ਪ੍ਰਾਪਤ ਕੀਤੀ। ਭਾਸਕਰ ਰਾਓ ਦਾ 1922 ਵਿਚ ਦਿਹਾਂਤ ਹੋ ਗਿਆ। ਗੁਰੂ ਦੇ ਅਕਾਲ ਚਲਾਣੇ ਦਾ ਇਨ੍ਹਾਂ ਨੂੰ ਬੜਾ ਦੁਖ ਹੋਇਆ। ਗੁਣ ਗ੍ਰਾਹਿਕ ਤਬੀਅਤ ਹੋਣ ਕਾਰਣ ਉਨ੍ਹਾਂ ਦੀ ਸੰਗੀਤ ਜਗਿਆਸਾ ਹੋਰ ਵੀ ਤੀਬਰ ਹੋ ਗਈ। ਇਸ ਉਦੇਸ਼ ਦੀ ਪੂਰਤੀ ਲਈ ਵੇਦੀ ਨੇ ਬੜੌਦਾ ਦਰਬਾਰ ਦੇ ਪ੍ਰਸਿੱਧ ਗਾਇਕ, ਉਸਤਾਦ ਫੈਯਾਜ਼ ਖਾਂ ਦੀ ਸ਼ਾਗਿਰਦੀ ਕਰ ਲਈ। ਇਸ ਸਮੇਂ ਦੇ ਦੌਰਾਨ ਉਨ੍ਹਾਂ ਨੂੰ ਉਸਤਾਦ ਦੇ ਆਦੇਸ਼ ਅਨੁਸਾਰ ਕਾਫੀ ਸਮਾਂ ਬੜੌਦੇ ਰਹਿਣਾ ਪਿਆ।

ਬੜੌਦੇ ਵਿਖੇ ਰਹਿੰਦਿਆਂ ਉਸਤਾਦ ਤੋਂ ਰਾਗ ਵਿਦਿਆ ਸਿੱਖਣ ਦੇ ਨਾਲ ਨਾਲ ਉਨ੍ਹਾਂ ਨੇ ਸੰਗੀਤ ਸਬੰਧੀ ਸੰਸਕ੍ਰਿਤ, ਹਿੰਦੀ, ਉਰਦੂ, ਮਰਾਠੀ, ਗੁਜਰਾਤੀ, ਪੰਜਾਬੀ ਅਤੇ ਅੰਗਰੇਜ਼ੀ ਦੇ ਗ੍ਰੰਥਾਂ ਦਾ ਅਧਿਐਨ ਕੀਤਾ। ਫਲਸਰੂਪ ਸੰਗੀਤ ਸ਼ਾਸਤਰ ਵਿਚ ਵੀ ਉਨ੍ਹਾਂ ਨੇ ਨਿਪੁੰਨਤਾ ਪ੍ਰਾਪਤ ਕਰ ਲਈ। ਬਹੁਤ ਸਾਰੇ ਸਮਾਗਮਾਂ ਵਿਚ ਸਗੀਤ ਸਬੰਧੀ ਗੁੰਝਲਦਾਰ ਵਿਸ਼ਿਆਂ ਤੇ ਵੇਦੀ ਜੀ ਦੇ ਭਾਸ਼ਨ ਹੋਏ। ਉਨ੍ਹਾਂ ਦਾ ਨਾ ਗਾਇਕ ਦੇ ਤੌਰ ਤੇ ਤਾਂ ਪ੍ਰਸਿੱਧ ਹੋ ਹੀ ਚੁੱਕਾ ਸੀ, ਇਸ ਦੇ ਨਾਲ ਨਾਲ ਉਨ੍ਹਾਂ ਨੂੰ ਸੰਗੀਤ ਸ਼ਾਸਤਰ ਦਾ ਵੀ ਮਹਾਨ ਗਿਆਤਾ ਸਮਝਿਆ ਜਾਣ ਲਗ ਪਿਆ।

ਸੰਨ 1924 ਵਿਚ ਉਹ ਮਹਾਰਾਜਾ ਪਟਿਆਲਾ ਦੇ ਦਰਬਾਰੀ ਗਾਇਕ ਰਹੇ। ਪਟਿਆਲਾ ਦਰਬਾਰ ਦੇ ਗਾਇਕਾਂ ਵਿਚ ਵੇਦੀ ਜੀ ਦਾ ਬੜਾ ਸਤਿਕਾਰ ਕੀਤਾ ਜਾਂਦਾ ਸੀ। ਸੰਨ 1925 ਵਿਚ ਲਖਨਊ ਵਿਖੇ ਇਕ "ਆਲ ਇੰਡੀਆ ਮਿਊਜ਼ਿਕ ਕਾਨਫਰੰਸ" ਹੋਈ। ਇਸ ਵਿਚ ਵੇਦੀ ਜੀ ਨੇ ਆਪਣੀ ਕਲਾ-ਕੌਸ਼ਲਤਾ ਦਾ ਉੱਤਮ ਸਬੂਤ ਦਿਤਾ। ਪ੍ਰਬੰਧਕਾਂ ਨੇ ਉਨ੍ਹਾਂ ਨੂੰ ਕਾਨਫਰੰਸ ਦਾ ਸ੍ਰੇਸ਼ਟ ਗਾਇਕ ਮੰਨ ਕੇ ਸਨਮਾਨ ਵਜੋਂ ਸੋਨੇ ਦਾ ਮੈਡਲ ਭੇਟ ਕੀਤਾ। ਇਸ ਤੋਂ ਪਿਛੋਂ ਉਨ੍ਹਾਂ ਨੇ ਅਨੇਕ ਸੰਗੀਤ ਸੰਮੇਲਨਾਂ ਵਿਚ ਭਾਗ ਲਿਆ ਅਤੇ ਬਹੁਤ ਸਾਰੇ ਪ੍ਰਮਾਣ ਪੱਤਰ ਅਤੇ ਸਨਮਾਨ ਪ੍ਰਾਪਤ ਕੀਤੇ। ਉਨ੍ਹਾਂ ਵਿਚੋਂ ਵਿਸ਼ੇਸ਼ ਵਰਣਨ-ਯੋਗ ਇਹ ਹਨ।

"ਸਿੰਧ ਸੰਗੀਤ ਕਾਨਫਰੰਸ ਕਮੇਟੀ" ਕਰਾਚੀ ਵਲੋਂ 1927 ਵਿਚ "ਮਹਿਤਾਬੇ ਮੌਸੀਕੀ", ਸੰਨ 1931 ਵਿਚ ਗੁਰੂ ਕੁਲ ਕਾਂਗੜੀ ਸੰਗੀਤ ਸਮਾਰੋਹ ਵਲੋਂ "ਸੰਗੀਤ ਸ਼ਿੰਗਾਰ" ਦੀ ਉਪਾਧੀ ਨਾਲ ਉਨ੍ਹਾਂ ਨੂੰ ਸਨਮਾਨਿਆ ਗਿਆ। ਇਸ ਤੋਂ ਇਲਾਵਾ ਮਹਾਰਾਜਾ ਮੈਸੂਰ ਅਤੇ ਉਥੋਂ ਦੀ ਸੰਗੀਤ ਕਮੇਟੀ ਨੇ ਇਕ ਵਿਸ਼ੇਸ਼ ਸਮਾਰੋਹ ਵਿਚ ਵੇਦੀ ਜੀ ਨੂੰ ਸੱਦਿਆ। ਮਹਾਰਾਜਾ ਮੈਸੂਰ ਅਤੇ ਮੈਸੂਰ ਦੇ ਸੰਗੀਤ ਪ੍ਰੇਮੀ ਉਨ੍ਹਾਂ ਦਾ ਗਾਇਨ ਸੁਣ ਕੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਦਾ ਸਵੈ ਰਚਿਤ ਰਾਗ "ਵੇਦੀ ਕੀ ਲਲਿਤ" ਸੁਣ ਕੇ ਸਰੋਤੇ ਬਹੁਤ ਹੀ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੂੰ ਕਾਨਫਰੰਸ ਦਾ ਸਰਬੋਤਮ ਗਾਇਕ ਮੰਨ ਕੇ ਪਹਿਲਾ ਪੁਰਸਕਾਰ ਦਿੱਤਾ ਗਿਆ।

ਸੰਨ 1934 ਵਿਚ ਇਕ ਆਲ ਇੰਡੀਆ ਮਿਊਜ਼ਿਕ ਕਾਨਫਰੰਸ ਬਨਾਰਸ ਵਿਖੇ ਹੋਈ ਜਿਸ ਵਿਚ ਭਾਰਤ ਦੇ ਵੱਡੇ ਵੱਡੇ ਕਲਾਕਾਰਾਂ ਨੇ ਭਾਗ ਲਿਆ। ਉਥੋਂ ਦੇ ਮੰਤਰੀ ਅਤੇ ਸੁਰਗਵਾਸੀ ਨਜ਼ੀਰ ਖਾਂ ਨੇ ਵੇਦੀ ਜੀ ਨੂੰ ਕਾਨਫਰੰਸ ਦਾ ਸਰਬ ਸ੍ਰੇਸ਼ਟ ਗਾਇਕ ਮੰਨ ਕੇ ਪ੍ਰਮਾਣ-ਪੱਤਰ ਭੇਟ

ਕੀਤਾ। ਇਸੇ ਤਰ੍ਹਾਂ ਹੀ ਸੰਨ 1938 ਵਿਚ ਇਕ ਕਾਨਫ਼ਰੰਸ ਕਲਕੱਤੇ ਵਿਚ ਹੋਈ ਜਿਸ ਵਿਚ ਉਨ੍ਹਾਂ ਨੂੰ "ਕਿੰਗ ਵਾਜਦਅਲੀਸ਼ਾਹ" ਗੋਲਡ ਮੈਡਲ ਪ੍ਰਦਾਨ ਕੀਤਾ ਗਿਆ। ਸੰਨ 1964 ਦੀ "ਆਲ ਇੰਡੀਆ ਟੀਚਰਜ਼ ਕਾਨਫਰੰਸ" ਜੈਪੁਰ ਵਿਚ ਉਨ੍ਹਾਂ ਨੂੰ "ਸੰਗੀਤ ਮਹਾਮੋਪਾਧਯ" ਉਪਾਧੀ ਦੁਆਰਾ ਸਨਮਾਨਿਆ ਗਿਆ। ਵੇਦੀ ਜੀ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਭਾਰਤ ਦੀਆਂ ਬਹੁਤ ਸਾਰੀਆਂ ਸੰਗੀਤ ਸੰਸਥਾਵਾਂ ਅਤੇ ਸੰਗੀਤ ਪ੍ਰੇਮੀਆਂ ਨੇ ਉਨ੍ਹਾਂ ਨੂੰ "ਗਾਇਨਅਚਾਰੀਆ, ਸੰਗੀਤ ਰਤਨ, ਸੰਗੀਤ ਸੁਧਾਕਰ, ਸੰਗੀਤ ਪ੍ਰਵੀਣ ਆਦਿ ਉਪਾਧੀਆਂ ਨਾਲ ਸਨਮਾਨਿਤ ਕੀਤਾ।

ਦਲੀਪ ਚੰਦਰ ਵੇਦੀ ਸ੍ਰੇਸ਼ਟ ਗਾਇਕ ਅਤੇ ਉੱਤਮ ਵਕਤਾ ਹੋਣ ਦੇ ਨਾਲ ਨਾਲ ਇਕ ਸਫਲ ਅਧਿਆਪਕ ਵੀ ਹਨ। ਆਪਣੀ ਕਠਿਨ ਘਾਲਣਾ ਨਾਲ ਪ੍ਰਾਪਤ ਕੀਤੇ ਗਿਆਨ ਨੂੰ ਆਉਣ ਵਾਲੀਆਂ ਪੀੜ੍ਹੀਆਂ ਤੱਕ ਪਹੁੰਚਾਉਣ ਲਈ ਉਨ੍ਹਾਂ ਨੇ ਬਹੁਤ ਸਾਰੇ ਸ਼ਾਗਿਰਦਾਂ ਨੂੰ ਸੰਗੀਤ ਸਿੱਖਿਆ ਦਿੱਤੀ ਹੈ। ਉਨ੍ਹਾਂ ਵਿਚੋਂ ਕੁਝ ਵਿਸ਼ੇਸ਼ ਵਰਣਨ-ਯੋਗ ਨਾਂ ਇਹ ਹਨ — ਸਰਬ ਸ੍ਰੀ ਪੰਡਤ ਹੁਸਨ ਲਾਲ, ਭਗਵਾਨ ਦਾਸ ਸੈਣੀ, ਵਿਨੋਦ ਕੁਮਾਰ, ਐਮ.ਐਮ. ਗੌਤਮ, ਐਸ.ਕੇ. ਬੈਨਰਜੀ, ਸੋਹਨ ਸਿੰਘ, ਮਦਨ ਲਾਲ ਬਾਲੀ, ਪ੍ਰੇਮ ਨਾਥ ਆਦਿ। ਜਿਨ੍ਹਾਂ ਗਾਇਕਾਵਾਂ ਨੇ ਵੇਦੀ ਜੀ ਤੋਂ ਸਿੱਖਿਆ ਪ੍ਰਾਪਤ ਕੀਤੀ ਉਨ੍ਹਾਂ ਵਿਚੋਂ ਪ੍ਰਸਿੱਧ ਨਾਂ ਇਹ ਹਨ—ਸ੍ਰੀਮਤੀ ਮਾਣਕ ਵਰਮਾ, ਸ੍ਰੀ ਮਤੀ ਰਾਮਾਨੁਜਮ, ਕੁਮਾਰੀ ਅਨੀਤਾ ਰਾਏ ਚੌਧਰੀ ਆਦਿ।

ਇਸ ਸਮੇਂ ਉਹ ਭਾਰਤ ਸਰਕਾਰ ਦੇ 'ਭਾਰਤੀ ਕਲਾ ਕੇਂਦਰ' ਨਵੀਂ ਦਿੱਲੀ ਵਿਚ ਪ੍ਰਮੁੱਖ ਅਧਿਆਪਕ ਦੇ ਤੌਰ ਤੇ ਸੇਵਾ ਕਰ ਰਹੇ ਹਨ।

# ਮੀਆਂ ਕਾਦਰ ਬਖ਼ਸ਼

ਸ਼ਾਸਤਰਕਾਰਾਂ ਨੇ ਗਾਇਨ, ਵਾਦਨ ਅਤੇ ਨ੍ਰਿਤ ਤਿੰਨ ਕਲਾਵਾਂ ਦੇ ਸੁਮੇਲ ਨੂੰ ਸੰਗੀਤ ਦਾ ਨਾਂ ਦਿੱਤਾ ਹੈ । ਸੰਗੀਤ ਦੀ ਆਧਾਰ ਸ਼ਿਲਾ ਸੁਰ ਤੇ ਤਾਲ ਹੈ । ਦੂਜੇ ਸ਼ਬਦਾਂ ਵਿਚ ਸੁਰ ਅਤੇ ਤਾਲ ਸੰਗੀਤ ਕਲਾ ਦੇ ਦੋ ਪੈਰ ਹਨ । ਇਕ ਦੀ ਅਣਹੋਂਦ ਕਾਰਨ ਇਹ ਕਲਾ ਲੰਗੜੀ ਹੋ ਜਾਂਦੀ ਹੈ । ਨਾ ਕੇਵਲ ਸੰਗੀਤ ਵਿਚ ਸਗੋਂ ਵਿਸ਼ਵ ਦੇ ਹਰ ਖੇਤਰ ਵਿਚ ਤਾਲ ਦੀ ਹੋਂਦ ਜ਼ਰੂਰੀ ਹੈ । ਗਾਇਨ, ਵਾਦਨ ਅਤੇ ਨ੍ਰਿਤ ਦੀ ਕ੍ਰਿਆ ਨੂੰ ਇਕ ਵਿਸ਼ੇਸ਼ ਚੌਖਟੇ ਵਿਚ ਰੱਖਣ ਵਾਲਾ "ਤਾਲ" ਹੀ ਹੈ । ਦੂਜੇ ਸ਼ਬਦਾਂ ਵਿਚ ਗਾਇਕ, ਵਾਦਕ ਜਾਂ ਨ੍ਰਿਤਕਾਰ ਜਦੋਂ ਆਪਣੀ ਕਲਾ ਦਾ ਪ੍ਰਦਰਸ਼ਨ ਕਰਦਾ ਹੈ ਤਾਂ ਤਾਲ ਉਸ ਨੂੰ ਇਕ ਵਿਸ਼ੇਸ਼ ਸਮਾਂ-ਬੰਧਨ ਵਿਚ ਰੱਖਣ ਦਾ ਕਾਰਜ ਕਰਦਾ ਹੈ ।

ਭਾਰਤੀ ਸੰਗੀਤ ਵਿਚ ਪੁਰਾਤਨ ਕਾਲ ਤੋਂ ਲੈ ਕੇ ਵਰਤਮਾਨ ਕਾਲ ਤਕ 'ਤਾਲ ਯੰਤਰ' ਤਾਂ ਅਨੇਕ ਪ੍ਰਚਲਿਤ ਰਹੇ ਹਨ ਪਰ ਸਾਰੇ ਯੰਤਰਾਂ ਵਿਚੋਂ ਪਖਾਵਜ ਅਤੇ ਤਬਲੇ ਦਾ ਵਿਕਾਸ ਵਧੇਰੇ ਹੋਇਆ ਹੈ । ਪੰਜਾਬ ਪ੍ਰਾਂਤ ਨੇ ਜਿਥੇ ਮਹਾਨ ਗਾਇਕ ਪੈਦਾ ਕੀਤੇ ਉਥੇ ਤਬਲੇ ਦੇ ਖੇਤਰ ਵਿਚ ਵੀ ਇਸ ਦਾ ਅਦੁੱਤੀ ਯੋਗਦਾਨ ਹੈ । ਜਿਨ੍ਹਾਂ ਕਲਾਕਾਰਾਂ ਨੇ "ਪੰਜਾਬ ਬਾਜ ਨੂੰ ਉਨਤ ਕਰਨ ਵਿਚ ਵਧੇਰੇ ਹਿੱਸਾ ਪਾਇਆ ਉਨ੍ਹਾਂ ਵਿਚ ਉਸਤਾਦ ਕਾਦਰ ਬਖਸ਼ ਦਾ ਨਾਂ ਵਿਸ਼ੇਸ਼ ਤੌਰ ਤੇ ਵਰਣਨ-ਯੋਗ ਹੈ ।

ਤਬਲ ਦੇ ਖੇਤਰ ਵਿਚ ਉਸਤਾਦ ਕਾਦਰ ਬਖਸ਼ ਦਾ ਨਾਂ ਸਭ ਤੋਂ ਵੱਧ ਪ੍ਰਸਿੱਧ ਹੈ । ਉਨ੍ਹਾਂ ਦਾ ਜਨਮ ਲਾਹੌਰ ਵਿਖੇ ਸੰਨ 1902 ਈ: ਵਿਚ ਹੋਇਆ । ਲਾਹੌਰ ਇਕ ਉਘਾ ਸ਼ਹਿਰ ਹੈ ਜੋ ਸੰਨ 1947 ਦੀ ਵੰਡ ਵਿਚ ਪਾਕਿਸਤਾਨ ਵਿਚ ਆ ਗਿਆ । ਉਨ੍ਹਾਂ ਦੇ ਪਿਤਾ ਉਸਤਾਦ ਫਕੀਰ ਬਖਸ਼ ਆਪਣੇ ਸਮੇਂ ਦੇ ਸਰਬੋਤਮ ਤਬਲਾ ਵਾਦਕ ਸਨ । ਤਬਲੇ

ਦੇ ਘਰਾਣਿਆਂ ਵਿਚੋਂ ਸਭ ਤੋਂ ਪੁਰਾਤਨ ਅਤੇ ਪ੍ਰਮੁਖ ਘਰਾਣੇ ਵਿਚ ਪੈਦਾ ਹੋਣ ਕਾਰਣ, ਕਾਦਰ ਬਖਸ਼ ਨੂੰ ਤਾਲ ਅਤੇ ਲੈਅ ਦਾ ਗਿਆਨ ਵਿਰਸੇ ਵਿਚ ਮਿਲਿਆ।

ਕਿਹਾ ਜਾਂਦਾ ਹੈ ਕਿ ਫਕੀਰ ਬਖਸ਼ ਨੇ ਆਪਣੇ ਬੇਟੇ ਨੂੰ ਤਬਲੇ ਦੀ ਖਾਨਦਾਨੀ ਤਾਲੀਮ ਦੇਣ ਤੋਂ ਪਹਿਲਾਂ ਤਬਲੇ ਦੇ ਮੁੱਖ ਵਰਣਾਂ ਦਾ ਚੰਗੀ ਤਰ੍ਹਾਂ ਬੋਧ ਕਰਾਇਆ। ਇਕ ਬੋਲ ਉਤੇ ਪੂਰੀ ਤਰ੍ਹਾਂ ਮੁਹਾਰਤ ਪ੍ਰਾਪਤ ਕਰਨ ਉਪਰੰਤ ਹੀ ਕਾਦਰ ਨੂੰ ਦੂਜਾ ਬੋਲ ਵਜਾਉਣ ਦੀ ਆਗਿਆ ਹੁੰਦੀ ਸੀ। ਫਕੀਰ ਬਖਸ਼ ਦੇ ਸਮਕਾਲੀ ਦੱਸਿਆ ਕਰਦੇ ਸਨ ਕਿ ਕਾਦਰ ਬਖਸ਼ ਨੂੰ ਛੇ ਮਹੀਨੇ ਕੇਵਲ "ਤਾ" ਬੋਲ ਦਾ ਹੀ ਅਭਿਆਸ ਕਰਵਾਇਆ ਗਿਆ। ਤਬਲੇ ਦੇ ਮੁਖ ਵਰਣ ਸਿੱਖ ਜਾਣ ਉਪਰੰਤ ਪਿਤਾ ਨੇ ਕਾਦਰ ਨੂੰ ਭਿੰਨ ਭਿੰਨ ਤਾਲਾਂ ਦੇ ਠੇਕੇ ਸਿਖਾਏ। ਠੇਕਿਆਂ ਵਿਚ ਸੁਧਤਾ ਆਉਣ ਪਿਛੋਂ ਹੀ ਉਨ੍ਹਾਂ ਨੂੰ ਤਬਲੇ ਦੇ ਬਾਕੀ ਅੰਗਾਂ...ਗਤ, ਪਰਨ, ਕਾਇਦਾ, ਮੋਹਰਾ ਮੁਖੜਾ ਲਾਗੀ, ਬਾਟ, ਰੇਲਾ ਆਦਿ ਦੀ ਸਿਖਿਆ ਦਿੱਤੀ ਗਈ। ਲੈਅ...ਤਾਲ ਵੱਲ ਵਿਸ਼ੇਸ਼ ਧਿਆਨ ਦਿੰਦਿਆਂ ਹੋਇਆਂ ਪਿਤਾ ਨੇ ਬੇਟੇ ਨੂੰ ਆਪਣੀ ਕਰੜੀ ਨਿਗਰਾਨੀ ਹੇਠ ਅਭਿਆਸ ਕਰਵਾਇਆ। ਉਨ੍ਹਾਂ ਦੇ ਸਮਕਾਲੀ ਕਲਾਕਾਰਾਂ ਦਾ ਕਹਿਣਾ ਹੈ ਕਿ ਕਾਦਰ ਬਖਸ਼ ਤਬਲੇ ਦ 18 ਘੰਟੇ ਨੇਮ ਪੂਰਵਕ ਪ੍ਰਤੀ ਦਿਨ ਅਭਿਆਸ ਕਰਿਆ ਕਰਦੇ ਸਨ। ਤਾਲੀਮ ਅਤੇ ਅਭਿਆਸ, ਦੀ ਬਦੌਲਤ ਹੀ ਉਨ੍ਹਾਂ ਨੂੰ ਵਰਤਮਾਨ ਸਮੇਂ ਦੇ ਤਬਲਾ-ਵਾਦਕਾਂ ਵਿਚ ਸਭ ਤੋਂ ਪ੍ਰਮੁੱਖ ਸਥਾਨ ਪ੍ਰਾਪਤ ਹੈ।

ਉੱਤਰੀ ਭਾਰਤ ਦੇ ਲਗਭਗ ਹਰੇਕ ਮਹਾਨ ਕਲਾਕਾਰ ਤੋਂ ਉਨ੍ਹਾਂ ਨੇ ਪ੍ਰਸ਼ੰਸਾ ਪ੍ਰਾਪਤ ਕੀਤੀ ਹੈ। ਭਾਰਤ ਦੇ ਕਈ ਪ੍ਰਸਿੱਧ ਤਬਲਾ ਵਾਦਕਾਂ ਨਾਲ ਉਨ੍ਹਾਂ ਦਾ ਮੁਕਾਬਲਾ ਹੋਇਆ ਪਰ ਜਿੱਤ ਹਮੇਸ਼ਾਂ ਕਾਦਰ ਬਖਸ਼ ਦੇ ਹੀ ਹਿੱਸੇ ਆਈ। ਪੰਜਾਬ ਦੀ ਵੰਡ ਪਿਛੋਂ ਕਾਦਰ ਬਖਸ਼ ਪਾਕਿਸਤਾਨ ਦਾ ਨਾਗਰਿਕ ਬਣ ਗਿਆ। ਅਣਵੰਡੇ ਭਾਰਤ ਵਿਚ ਕਾਦਰ ਬਖਸ਼ ਨੇ ਅਨੇਕ ਮਹਿਫਲਾਂ ਵਿਚ ਭਾਗ ਲੈ ਕੇ ਆਪਣੀ ਕਲਾ ਕੌਸ਼ਲਤਾ ਦਾ ਪ੍ਰਮਾਣ ਦਿੱਤਾ। ਭਾਰਤੀਆਂ ਨੇ ਉਨ੍ਹਾਂ ਦੀ ਕਲਾ ਤੋਂ ਪ੍ਰਭਾਵਿਤ ਹੋ ਕੇ ਕਈ ਸੋਨੇ ਦੇ ਤਗਮੇ ਸਨਮਾਨ ਵਜੋਂ ਭੇਟ ਕੀਤੇ। ਕਾਦਰ ਬਖਸ਼ ਨੂੰ "ਸਵਾ ਲੱਖ ਉਖਲੀ" ਦਾ ਉਸਤਾਦ ਮੰਨਿਆ ਜਾਂਦਾ ਹੈ, ਭਾਵ ਉਨ੍ਹਾਂ ਨੇ ਸਵਾ ਲੱਖ ਦੇ ਲਗਭਗ ਸ਼ਾਗਿਰਦਾਂ ਨੂੰ ਤਬਲੇ ਦੀ ਸਿਖਿਆ ਦਿੱਤੀ। ਵਰਤਮਾਨ ਸਮੇਂ ਉਨ੍ਹਾਂ ਨੂੰ ਪੰਜਾਬ ਬਾਜ ਦਾ ਖਲੀਫ਼ਾ ਮੰਨਿਆ ਜਾਂਦਾ ਹੈ। ਇਸ ਘਰਾਣੇ ਦਾ ਇਕ ਪ੍ਰਸਿੱਧ ਤਬਲਾ-ਵਾਦਕ ਸ੍ਰੀ ਬਹਾਦਰ ਸਿੰਘ ਸੀ। ਇਸ ਦਾ ਕੁਝ ਹੀ ਵਰ੍ਹੇ ਪਹਿਲਾਂ ਦਿਹਾਂਤ ਹੋ ਚੁੱਕਿਆ ਹੈ। ਬਹਾਦਰ ਸਿੰਘ ਨੇ ਪੰਜਾਬ ਬਾਜ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਵਿਚ ਬੜਾ ਵੱਡਾ ਹਿੱਸਾ ਪਾਇਆ ਹੈ।

ਕਾਦਰ ਬਖਸ਼ ਦੇ ਇਸ ਸਮੇਂ ਅਣਗਿਣਤ ਸ਼ਾਗਿਰਦ ਹਨ। ਇਨ੍ਹਾਂ ਵਿਚੋਂ ਵਿਸ਼ੇਸ਼ ਵਰਣਨ-ਯੋਗ ਨਾਂ ਇਹ ਹਨ :—ਮਹਾਰਾਜਾ ਰਾਜਗੜ੍ਹ, ਮਹਾਰਾਜਾ ਟੀਕਮ ਗੜ੍ਹ ਅਤੇ ਸ੍ਰੀ ਲਛਮਣ ਸਿੰਘ। ਕਾਦਰ ਬਖਸ਼ ਦੀ ਸੰਗੀਤ ਜਗਤ ਨੂੰ ਸਭ ਤੋਂ ਅਨੂਪਮ ਦੇਣ ਵਿਸ਼ਵ ਪ੍ਰਸਿੱਧ ਤਬਲਾ-ਵਾਦਕ ਉਸਤਾਦ ਅੱਲਾ ਰੱਖਾ ਖਾਂ ਹੈ। ਇਸ ਘਰਾਣੇ ਦੇ ਵਾਦਕਾਂ ਨੇ ਅੱਗੋਂ ਅਨੇਕਾਂ ਸ਼ਿਸ਼ਾਂ ਨੂੰ ਤਬਲੇ ਦੀ ਉੱਚ

ਸਿੱਖਿਆ ਪ੍ਰਦਾਨ ਕੀਤੀ। ਵਰਤਮਾਨ ਕਾਲ ਵਿਚ ਤਬਲੇ ਦੇ ਘਰਾਣਿਆਂ ਵਿਚ "ਪੰਜਾਬ ਬਾਜ" ਨੂੰ ਮਹੱਤਵਪੂਰਣ ਸਥਾਨ ਦਿਵਾਉਣ ਵਿਚ ਕਾਦਰ ਬਖ਼ਸ਼ ਦਾ ਵਿਸ਼ੇਸ਼ ਯੋਗਦਾਨ ਹੈ। ਕਾਦਰ ਬਖ਼ਸ਼ ਦੇ ਸ਼ਿਸ਼-ਵਰਗ ਨੇ ਕਾਫ਼ੀ ਤਬਲਾ-ਵਾਦਕਾਂ ਨੂੰ ਸਿੱਖਿਆ ਦਿਤੀ ਜੋ ਅੱਜ ਕਲ੍ਹ ਵੱਖ ਵੱਖ ਸਰਕਾਰੀ ਅਤੇ ਗ਼ੈਰ-ਸਰਕਾਰੀ ਸੰਸਥਾਵਾਂ ਵਿਚ ਕੰਮ ਕਰ ਰਹੇ ਹਨ। ਇਹ ਮਹਾਨ ਕਲਾਕਾਰ ਜੂਨ 1959 ਈ: ਵਿਚ ਲਾਹੌਰ ਵਿਖੇ ਰੱਬ ਨੂੰ ਪਿਆਰੇ ਹੋ ਗਏ।

# ਬੜੇ ਗ਼ੁਲਾਮ ਅਲੀ ਖਾਂ

ਭਾਰਤੀ ਸੰਗੀਤ ਦੇ ਖੇਤਰ ਵਿਚ ਪਟਿਆਲਾ ਘਰਾਣਾ ਆਪਣੀਆਂ ਨਿੱਜੀ ਵਿਸ਼ੇਸ਼ਤਾਵਾਂ ਕਾਰਣ ਸਰਬੋਤਮ ਸਥਾਨ ਰਖਦਾ ਹੈ। ਜਿਨ੍ਹਾਂ ਕਲਾਕਾਰਾਂ ਨੇ ਇਸ ਘਰਾਣੇ ਦੀ ਗਾਇਕੀ ਨੂੰ ਹਰਮਨ ਪਿਆਰਾ ਬਣਾਉਣ ਵਿਚ ਵਡਮੁੱਲਾ ਹਿੱਸਾ ਪਾਇਆ ਉਨ੍ਹਾਂ ਵਿਚੋਂ ਬੜੇ ਗ਼ੁਲਾਮ ਅਲੀ ਖਾਂ ਦਾ ਨਾਂ ਬੜਾ ਪ੍ਰਸਿੱਧ ਹੈ।

ਗ਼ੁਲਾਮ ਅਲੀ ਖਾਂ ਦਾ ਜਨਮ ਲਾਹੌਰ ਜ਼ਿਲੇ ਦੇ ਇਕ ਨਗਰ ਕਸੂਰ ਵਿਖੇ ਸੰਨ 1903 ਵਿਚ ਹੋਇਆ। ਉਨ੍ਹਾਂ ਦੇ ਪਿਤਾ ਦਾ ਨਾਂ ਸ੍ਰੀ ਅਲੀ ਬਖ਼ਸ਼ ਸੀ। ਗ਼ੁਲਾਮ ਅਲੀ ਦੇ ਤਿੰਨ ਛੋਟੇ ਭਰਾ ਬਰਕਤ ਅਲੀ, ਮੁਬਾਰਕ ਅਲੀ ਅਤੇ ਅਮਾਨ ਅਲੀ ਵੀ ਪਾਕਿਸਤਾਨ ਦੇ ਉਘੇ ਫ਼ਨਕਾਰਾਂ ਵਿਚੋਂ ਹਨ। ਗ਼ੁਲਾਮ ਅਲੀ ਦੇ ਪਿਤਾ ਪਟਿਆਲਾ ਘਰਾਣੇ ਦੇ ਮਹਾਨ ਗਾਇਕ ਉਸਤਾਦ ਅਲੀਬਖ਼ਸ਼ ਦੇ ਸ਼ਾਗਿਰਦ ਸਨ। ਉਨ੍ਹਾਂ ਦੇ ਪਿਤਾ ਉਚ ਪੱਧਰ ਦੇ ਗਾਇਕ ਹੋਣ ਦੇ ਨਾਲ ਨਾਲ ਦਿਲਰੁਬਾ ਅਤੇ ਤਾਊਸ ਵਜਾਉਣ ਵਿਚ ਵੀ ਮਾਹਿਰ ਸਨ। ਅਜਿਹੇ ਖਾਨਦਾਨ ਵਿਚ ਪੈਦਾ ਹੋਣ ਕਾਰਣ ਪਟਿਆਲਾ ਘਰਾਣੇ ਦੀ ਗਾਇਕੀ ਗ਼ੁਲਾਮ ਅਲੀ ਦੇ ਖ਼ੂਨ ਵਿਚ ਰਚੀ ਹੋਈ ਸੀ। ਆਰੰਭ ਵਿਚ ਗੁੜ੍ਹਤੀ ਅਤੇ ਲੋਰੀਆਂ ਵੀ ਉਨ੍ਹਾਂ ਨੂੰ ਇਸੇ ਮਧੁਰ ਗਾਇਕੀ ਵਿਚ ਮਿਲੀਆਂ। ਕੰਠ ਉਨ੍ਹਾਂ ਦਾ ਬਚਪਨ ਤੋਂ ਹੀ ਬਹੁਤ ਸੁਰੀਲਾ ਸੀ। ਸੰਗੀਤ ਦੀ ਪ੍ਰਾਰੰਭਿਕ ਸਿਖਿਆ ਉਨ੍ਹਾਂ ਨੇ ਪਹਿਲਾਂ ਆਪਣੇ ਪਿਤਾ ਅਤੇ ਬਾਅਦ ਵਿਚ ਆਪਣੇ ਚਾਚਾ ਕਾਲੇ ਖਾਂ ਤੋਂ ਪ੍ਰਾਪਤ ਕੀਤੀ। ਗ਼ੁਲਾਮ ਅਲੀ ਨੇ ਉੱਚ-ਪੱਧਰ ਦੀ ਸਿੱਖਿਆ ਗਵਾਲੀਅਰ ਘਰਾਣੇ ਦੇ ਪ੍ਰਸਿੱਧ ਗਾਇਕ ਸਿੰਧੀ ਖਾਂ ਤੋਂ ਲਈ ਅਤੇ ਬਾਅਦ ਵਿਚ ਉਹ ਪਟਿਆਲਾ ਘਰਾਣੇ ਦੇ ਮਹਾਨ ਗਾਇਕ ਉਸਤਾਦ ਫ਼ਤਹਿ ਅਲੀ ਦੇ ਸਪੁੱਤਰ ਉਸਤਾਦ ਆਸ਼ਿਕ ਅਲੀ ਦੇ ਸ਼ਾਗਿਰਦ ਹੋ ਗਏ। ਪਟਿਆਲਾ ਘਰਾਣੇ ਦੀ ਗਾਇਕੀ ਦੀਆਂ ਅਸਾਧਾਰਣ ਵਿਸ਼ੇਸ਼ਤਾਈਆਂ ਵਿਚ ਉਨ੍ਹਾਂ ਨੂੰ ਭਲੀਭਾਂਤ ਪ੍ਰਬੀਨਤਾ ਹਾਸਲ ਹੋ ਗਈ।

ਗ਼ੁਲਾਮ ਅਲੀ ਦੀ ਆਪਣੀ ਮਾਂ ਮਰ ਗਈ ਸੀ। ਇਕ ਦਿਨ ਉਨ੍ਹਾਂ ਦੀ ਮਤਰੇਈ ਮਾਂ ਨੇ

ਤਾਅਨਾ ਮਾਰਿਆ ਕਿ ਤੂੰ ਕਿਸੇ ਕੋਲੋਂ ਸਾਰੰਗੀ ਵਜਾਉਣਾ ਹੀ ਸਿੱਖ ਲੈ ਤਾਂ ਜੋ ਚਾਰ ਪੈਸੇ ਆਉਣ ਲਗ ਜਾਣ"। ਮਾਤਾ ਦੀ ਇਸ ਚਿੰਤਾ-ਭਰੀ ਗੱਲ ਨੇ ਗ਼ੁਲਾਮ ਅਲੀ ਦੇ ਮਨ ਦਾ ਰੁਖ ਗਾਇਨ ਤੋਂ ਵਾਦਨ ਵੱਲ ਮੋੜ ਦਿੱਤਾ।

ਗ਼ੁਲਾਮ ਅਲੀ ਨੇ ਸਾਰੰਗੀ ਦੀ ਤਾਲੀਮ ਲੈਣੀ ਆਰੰਭ ਕਰ ਲਈ। ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਨੂੰ ਸਾਰੰਗੀ ਵਾਦਨ ਵਿਚ ਚੰਗੀ ਮੁਹਾਰਤ ਹੋ ਗਈ। ਸਾਰੰਗੀ ਵਾਦਨ ਉਨ੍ਹਾਂ ਨੂੰ ਸਮਾਜ ਦੇ ਅਜਿਹੇ ਘ੍ਰਿਣਿਤ ਲੋਕਾਂ ਵਿਚ ਕਰਨਾ ਪੈਂਦਾ ਜਿਨ੍ਹਾਂ ਤੋਂ ਉਨ੍ਹਾਂ ਨੂੰ ਸਖ਼ਤ ਨਫ਼ਰਤ ਸੀ। ਪਰ ਮਾਇਕ ਔਕੜਾਂ ਕਾਰਣ ਉਨ੍ਹਾਂ ਨੂੰ ਸਭ ਤਰ੍ਹਾਂ ਦੇ ਪਾਪੜ ਵੇਲਣੇ ਪਏ।

ਸੰਨ 1940 ਈ: ਵਿਚ ਕਲਕੱਤੇ ਦੇ ਸੰਗੀਤ ਪ੍ਰੇਮੀਆਂ ਨੇ ਗ਼ੁਲਾਮ ਅਲੀ ਨੂੰ ਇਕ ਕਾਨਫਰੰਸ ਤੇ ਬੁਲਾਇਆ। ਉਸ ਸਮਾਗਮ ਵਿਚ ਹੋਰ ਵੀ ਭਾਰਤ ਦੇ ਪ੍ਰਸਿੱਧ ਗਾਇਕ ਤੇ ਵਾਦਕ ਸੱਦੇ ਗਏ ਸਨ। ਉਸ ਕਾਨਫਰੰਸ ਵਿਚ ਗ਼ੁਲਾਮ ਅਲੀ ਦਾ ਗਾਇਨ ਸਭ ਤੋਂ ਵੱਧ ਪ੍ਰਭਾਵਸ਼ਾਲੀ ਰਿਹਾ। ਉਨ੍ਹਾਂ ਦੇ ਗਾਇਨ ਦੀ ਪ੍ਰਸੰਸਾ ਨਾ ਕੇਵਲ ਸ੍ਰੋਤਿਆਂ ਨੇ ਹੀ ਕੀਤੀ ਸਗੋਂ ਭਾਰਤ ਅਤੇ ਬਾਹਰਲੇ ਪੱਤਰਕਾਰਾਂ ਨੇ ਵੀ ਕੀਤੀ।

ਉਸ ਤੋਂ ਬਾਅਦ ਗ਼ੁਲਾਮ ਅਲੀ ਨੇ ਅਨੇਕ ਸੰਗੀਤ ਸੰਮੇਲਨਾਂ ਵਿਚ ਭਾਗ ਲਿਆ ਅਤੇ ਪਟਿਆਲਾ ਘਰਾਣੇ ਦੀ ਗਾਇਕੀ ਦਾ ਸਭ ਤੇ ਸਿੱਕਾ ਬਿਠਾਇਆ। ਜਿਨ੍ਹਾਂ ਸੰਮੇਲਨਾਂ ਵਿਚ ਉਨ੍ਹਾਂ ਨੇ ਆਪਣੇ ਮਧੁਰ ਕੰਠ ਦੁਆਰਾ ਸ੍ਰੋਤਿਆਂ ਦੇ ਮਨ ਨੂੰ ਕੀਲਿਆ ਉਨ੍ਹਾਂ ਵਿਚੋਂ ਉਘੇ ਸਥਾਨ ਹਨ "ਗਯਾਦੀ ਮਿਊਜ਼ਿਕ ਕਾਨਫਰੰਸ" 1943, ਬੰਗਾਲ ਅਤੇ ਬਿਹਾਰ ਦਾ ਸੰਗੀਤ ਸੰਮੇਲਨ। ਉਨ੍ਹਾਂ ਸੰਮੇਲਨਾਂ ਵਿਚ ਸਭ ਤੋਂ ਚੰਗਾ ਗਾਉਣ ਕਾਰਣ ਗ਼ੁਲਾਮ ਅਲੀ ਨੂੰ ਭਾਰਤ ਦਾ ਸਰਬੋਤਮ ਖਿਆਲ ਅਤੇ ਠੁਮਰੀ-ਗਾਇਕ ਮੰਨਿਆ ਗਿਆ।

ਸੰਨ 1945 ਵਿਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨੇ ਬੰਬਈ ਵਿਖੇ ਗ਼ੁਲਾਮ ਅਲੀ ਦਾ ਗਾਇਨ ਸੁਣਿਆ। ਮਹਾਤਮਾ ਜੀ ਨੇ ਗਾਇਨ ਤੋਂ ਪ੍ਰਭਾਵਿਤ ਹੋ ਕੇ ਆਪਣੇ ਕਰ ਕਮਲਾਂ ਦੁਆਰਾ ਗ਼ੁਲਾਮ ਅਲੀ ਨੂੰ ਪ੍ਰਸੰਸਾ-ਪੱਤਰ ਭੇਟ ਕੀਤਾ। ਉਹ ਲਗਭਗ ਇਕ ਸਾਲ ਲਈ ਬੰਬਈ ਰਹੇ। ਇਸ ਸਮੇਂ ਦੇ ਦੌਰਾਨ ਆਕਾਸ਼ਵਾਣੀ ਕੇਂਦਰ ਬੰਬਈ ਤੋਂ ਉਨ੍ਹਾਂ ਦੇ ਪ੍ਰੋਗਰਾਮ ਪ੍ਰਸਾਰਤ ਹੁੰਦੇ ਰਹੇ।

ਭਾਰਤ ਅਤੇ ਪਾਕਿਸਤਾਨ ਦੇ ਨਵੇਂ-ਪੁੰਗਰਦੇ ਕਲਾਕਾਰ ਅੱਜ ਕੱਲ੍ਹ ਗ਼ੁਲਾਮ ਅਲੀ ਦੇ ਪਦ-ਚਿੰਨ੍ਹਾਂ ਤੇ ਚਲਣ ਦਾ ਯਤਨ ਕਰਦੇ ਦਿਖਾਈ ਦਿੰਦੇ ਹਨ। ਜਿਨ੍ਹਾਂ ਵਿਅਕਤੀਆਂ ਨੇ ਉਨ੍ਹਾਂ ਤੋਂ ਬਾਕਾਇਦਾ ਸੰਗੀਤ ਦੀ ਸਿੱਖਿਆ ਲਈ ਉਨ੍ਹਾਂ ਵਿਚੋਂ ਵਰਨਣਯੋਗ ਨਾਂ ਹਨ... ਸ੍ਰੀ ਮਨੱਵਰ ਅਲੀ ਖਾਂ (ਗ਼ੁਲਾਮ ਅਲੀ ਦਾ ਸਪੁੱਤਰ), ਸ੍ਰੀਮਤੀ ਮੀਰਾ ਚੈਟਰਜੀ ਅਤੇ ਸਿਨਮਾ ਸੰਸਾਰ ਦਾ ਪਿਛੋਕੜ ਗਾਇਕ ਸ੍ਰੀ ਮੁਹੰਮਦ ਰਫ਼ੀ। ਪਾਕਿਸਤਾਨ ਦੇ ਪ੍ਰਸਿੱਧ ਗਾਇਕ ਉਸਤਾਦ ਸਲਾਮਤ ਅਲੀ ਅਤੇ ਉਸਤਾਦ ਨਜ਼ਾਕਤ ਅਲੀ ਦੇ ਗਾਇਨ ਤੇ ਵੀ ਗ਼ੁਲਾਮ ਅਲੀ ਦੀ ਸ਼ੈਲੀ ਦੀ ਛਾਪ ਸਪੱਸ਼ਟ ਦਿਖਾਈ ਦਿੰਦੀ ਹੈ।

ਗ਼ੁਲਾਮ ਅਲੀ ਮਹਿਫ਼ਲ ਵਿਚ ਆਮ ਪ੍ਰਚਲਿਤ ਰਾਗ ਹੀ ਵਧੇਰੇ ਗਾਉਂਦੇ ਸਨ। ਉਨ੍ਹਾਂ ਦੇ

ਮਨ ਭਾਉਂਦੇ ਰਾਗ ਸਨ...ਭੂਪਾਲੀ, ਬਿਹਾਗ, ਕੇਦਾਰ, ਕਾਮੋਦ, ਮਾਲਕੌਂਸ, ਦਰਬਾਰੀ, ਬਾਗੇਸ਼ਰੀ, ਭੀਮਪਲਾਸੀ, ਜੌਨਪੁਰੀ ਆਸਾਵਰੀ, ਦੇਸੀ ਆਦਿ । ਉਹ ਕੇਵਲ ਖ਼ਿਆਲ ਹੀ ਉੱਤਮ ਢੰਗ ਨਾਲ ਨਹੀਂ ਸੀ ਗਾਉਂਦੇ ਸਗੋਂ ਠੁਮਰੀ-ਗਾਇਕ ਦੇ ਤੌਰ ਤੇ ਵੀ ਉਹ ਆਪਣਾ ਸਾਨੀ ਨਹੀਂ ਸਨ ਰਖਦੇ । ਪੰਜਾਬ ਅੰਗ ਦੀ ਠੁਮਰੀ ਨੂੰ ਹਰਮਨ ਪਿਆਰਾ ਬਣਾਉਣ ਵਿਚ ਸਭ ਤੋਂ ਵੱਧ ਯੋਗਦਾਨ ਗ਼ੁਲਾਮ ਅਲੀ ਨੇ ਪਾਇਆ ।

ਜੀਵਨ ਦੇ ਅੰਤਲੇ ਦਿਨਾਂ ਵਿਚ ਉਨ੍ਹਾਂ ਦੇ ਸਰੀਰ ਦਾ ਹੇਠਲਾ ਪਾਸਾ ਮਾਰਿਆ ਗਿਆ ਸੀ। ਡਾਕਟਰਾਂ ਦੇ ਮਨ੍ਹਾ ਕਰਨ ਤੇ ਵੀ ਉਨ੍ਹਾਂ ਨੇ ਗਾਇਨ ਦਾ ਰਿਆਜ਼ ਨਾ ਛੱਡਿਆ। ਇਸ ਹਾਲਤ ਵਿਚ ਉਨ੍ਹਾਂ ਨੂੰ ਰੰਗ-ਮੰਚ ਤੇ ਚੁੱਕ ਕੇ ਬਿਠਾਇਆ ਜਾਂਦਾ ਸੀ। ਬੁਢਾਪੇ ਵਿਚ ਵੀ ਉਨ੍ਹਾਂ ਦੇ ਗਲੇ ਦੀ ਮਿਠਾਸ ਵਿਚ ਕੋਈ ਘਾਟ ਨਹੀਂ ਸੀ ਆਈ। ਅੰਤ 23 ਅਪਰੈਲ, 1968 ਈ: ਨੂੰ ਇਸ ਰੰਗੀਲੇ ਸੰਗੀਤਕਾਰ ਦੀ ਰੂਹ ਸਾਡੀ ਦੁਨੀਆਂ ਨੂੰ ਸਦਾ ਲਈ ਅਲਵਿਦਾ ਆਖ ਗਈ ।

# ਕੁੰਦਨ ਲਾਲ ਸਹਿਗਲ

ਪੰਜਾਬ ਦੇ ਸੰਗੀਤਕਾਰਾਂ ਵਿਚ ਸ੍ਰੀ ਕੁੰਦਨ ਲਾਲ ਸਹਿਗਲ ਦਾ ਨਾਂ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ। ਭਾਵੇਂ ਕੁੰਦਨ ਲਾਲ ਨੇ ਸ਼ਾਸਤਰੀ ਸੰਗੀਤ ਦੀ ਬਾਕਾਇਦਾ ਤੌਰ ਤੇ ਸਿਖਿਆ ਪ੍ਰਾਪਤ ਨਹੀਂ ਸੀ ਕੀਤੀ ਪਰ ਕੁਦਰਤ ਨੇ ਉਨ੍ਹਾਂ ਨੂੰ ਅਤਿ ਮਧੁਰ ਆਵਾਜ਼ ਬਖ਼ਸ਼ੀ ਸੀ। ਆਪਣੀ ਮਿਠੀ ਤੇ ਸੁਰੀਲੀ ਆਵਾਜ਼ ਸਦਕਾ ਉਹ ਲੋਕਾਂ ਦੇ ਦਿਲਾਂ ਉਤੇ ਰਾਜ ਕਰਨ ਲਗ ਪਏ। ਪੰਜਾਬ ਦਾ ਹਰ ਮਨੁੱਖ ਸਹਿਗਲ ਦੇ ਗੀਤਾਂ ਦਾ ਸ਼ੈਦਾਈ ਬਣ ਗਿਆ। ਕੁੰਦਨ ਲਾਲ ਸਹਿਗਲ ਦੀ ਪ੍ਰਸਿਧੀ ਫਿਲਮੀ ਸੰਸਾਰ ਵਿਚ ਵੀ ਪਹੁੰਚ ਗਈ। ਇਸ ਤਰ੍ਹਾਂ ਕੁੰਦਨ ਲਾਲ ਸਹਿਗਲ ਨੂੰ ਫਿਲਮੀ ਗੀਤ ਗਾਉਣ ਦਾ ਅਵਸਰ ਮਿਲ ਗਿਆ। ਫਿਲਮੀ ਗੀਤਾਂ ਕਾਰਣ ਉਨ੍ਹਾਂ ਦੀ ਪ੍ਰਸਿੱਧੀ ਨੂੰ ਚਾਰ ਚੰਨ ਲਗ ਗਏ ਕੁੰਦਨ ਲਾਲ ਦੀ ਮਿੱਠੀ ਆਵਾਜ਼ ਪੰਜਾਬ ਦੇ ਸੀਮਤ ਘੇਰੇ ਤੋਂ ਉਠ ਕੇ ਭਾਰਤ ਦੀ ਵਿਸ਼ਾਲਤਾ ਵਿਚ ਗੂੰਜਣ ਲਗੀ।

ਕੁੰਦਨ ਲਾਲ ਸਹਿਗਲ ਦਾ ਜਨਮ 11 ਅਪਰੈਲ ਸੰਨ 1904 ਈ: ਨੂੰ ਜੰਮੂ ਵਿਖੇ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਂ ਸ੍ਰੀ ਅਮਰ ਚੰਦ ਸਹਿਗਲ ਸੀ। ਇਨ੍ਹਾਂ ਦਾ ਜੱਦੀ ਘਰ ਜਲੰਧਰ ਵਿਚ ਸੀ। ਇਨ੍ਹਾਂ ਦਾ ਸਾਰਾ ਬਚਪਨ ਅਤੇ ਜਵਾਨੀ ਦਾ ਕੁਝ ਸਮਾਂ ਜਲੰਧਰ ਵਿਚ ਹੀ ਬੀਤਿਆ। ਸਹਿਗਲ ਨੂੰ ਬਚਪਨ ਵਿਚ ਹੀ ਸੰਗੀਤ ਦਾ ਸ਼ੌਕ ਸੀ। ਉਹ ਮੰਦਰਾਂ ਵਿਚ ਹੋ ਰਹੇ ਕੀਰਤਨ ਤੋਂ ਬਹੁਤ ਹੀ ਪ੍ਰਭਾਵਿਤ ਹੁੰਦੇ। ਉਨ੍ਹਾਂ ਦਾ ਮਨ ਪੜ੍ਹਨ ਲਿਖਣ ਵਿਚ ਇੰਨਾ ਨਹੀਂ ਸੀ ਲਗਦਾ ਜਿੰਨਾ ਗੀਤ ਗਾਉਣ ਸੁਣਨ ਵਿਚ ਲਗਦਾ ਸੀ। ਇਸ ਕਰਕੇ ਉਹ ਹਮੇਸ਼ਾਂ ਸਕੂਲ ਤੋਂ ਖਿਸਕ ਕੇ ਮੰਦਰ ਚਲੇ ਜਾਂਦੇ ਅਤੇ ਕੀਰਤਨ ਸੁਣਦੇ ਰਹਿੰਦੇ। ਉਹ ਹਮੇਸ਼ਾਂ ਕੁਝ ਨਾ ਕੁਝ ਗੁਣਗੁਣਾਉਂਦੇ ਹੀ ਰਹਿੰਦੇ। ਕਿਹਾ ਜਾਂਦਾ ਹੈ ਕਿ ਇਕ ਵਾਰੀ ਸ਼ਿਮਲੇ ਵਿਚ ਉਹ ਆਪਣੇ ਦੋਸਤਾਂ ਨਾਲ ਬੈਠੇ ਇਕ ਚੁਬਾਰੇ ਵਿਚ ਕੁਝ ਗਾ ਰਹੇ ਸਨ। ਉਨ੍ਹਾਂ ਦੀ ਆਵਾਜ਼ ਸੜਕ ਤੋਂ ਗੁਜ਼ਰ ਰਹੇ ਇਕ ਵਿਅਕਤੀ ਦੇ ਕੰਨਾਂ ਵਿਚ ਪਈ। ਆਵਾਜ਼ ਦਾ ਖਿੱਚਿਆ ਇਹ ਵਿਅਕਤੀ ਜਦੋਂ ਉਪਰ

ਚੁਬਾਰੇ ਵਿਚ ਪੁੱਜਿਆ ਤਾਂ ਸਹਿਗਲ ਨੂੰ ਮਿਲ ਕੇ ਬਹੁਤ ਹੀ ਪ੍ਰਭਾਵਤ ਤੇ ਪ੍ਰਸੰਨ ਹੋਇਆ। ਇਹ ਵਿਅਕਤੀ ਸੰਗੀਤ ਦਾ ਚੰਗਾ ਜਾਣਕਾਰ ਸੀ ਤੇ ਇਸ ਦਾ ਨਾਂ ਮਾਸਟਰ ਰੋਮੀ ਸੀ। ਮਾਸਟਰ ਰੋਮੀ ਨੇ ਸਹਿਗਲ ਨੂੰ ਸੰਗੀਤ ਦੀ ਸਿੱਖਿਆ ਦੇਣੀ ਸ਼ੁਰੂ ਕੀਤੀ ਅਤੇ ਉਹ ਥੋੜ੍ਹੇ ਸਮੇਂ ਵਿਚ ਹੀ ਬਹੁਤ ਚੰਗਾ ਗਾਉਣ ਲੱਗ ਪਏ। ਕਿਹਾ ਜਾਂਦਾ ਹੈ ਕਿ ਮਾਸਟਰ ਰੋਮੀ ਨੂੰ ਸ਼ਰਾਬ ਪੀਣ ਦੀ ਬੜੀ ਭੈੜੀ ਆਦਤ ਸੀ। ਸਹਿਗਲ ਨੂੰ ਵੀ ਸ਼ਰਾਬ ਦੀ ਭੈੜੀ ਵਾਦੀ ਇਸ ਦੇ ਉਸਤਾਦ ਕੋਲੋਂ ਪਈ ਅਤੇ ਮਰਦੇ ਦਮ ਤੱਕ ਇਹ ਵਾਦੀ ਉਸ ਦੇ ਨਾਲ ਰਹੀ।

ਕੁਝ ਅਰਸੇ ਬਾਅਦ ਸਹਿਗਲ ਸਾਹਿਬ ਦਿੱਲੀ ਆ ਗਏ ਅਤੇ ਇਥੇ ਉਨ੍ਹਾਂ ਨੇ ਕਈ ਥਾਵਾਂ ਤੇ ਛੋਟੇ ਮੋਟੇ ਕੰਮ ਕਰਨ ਦੇ ਜਤਨ ਕੀਤੇ। ਉਹ ਪੀ. ਡਬਲਯੂ. ਡੀ. ਵਿਚ ਲੱਗੇ ਰਹੇ। ਫਿਰ ਰੇਲਵੇ ਦੇ ਮਹਿਕਮੇ ਵਿਚ ਟਾਈਪਿਸਟ ਦੀ ਨੌਕਰੀ ਤੇ ਕੁਝ ਅਰਸਾ ਰਹੇ। ਪਰ ਉਨ੍ਹਾਂ ਦਾ ਮਨ ਕਿਧਰੇ ਵੀ ਟਿਕ ਨਾ ਸਕਿਆ। ਇਥੋਂ ਉਹ ਕਲਕੱਤੇ ਚਲੇ ਗਏ। ਕਲਕੱਤੇ ਵਿਚ ਸਹਿਗਲ ਸਾਹਿਬ ਨੂੰ ਸੰਗੀਤ ਦਾ ਸ਼ੌਕ ਬਹੁਤ ਹੀ ਰਾਸ ਆਇਆ। ਉਸ ਸਮੇਂ ਦੇ ਪ੍ਰਸਿੱਧ ਸੰਗੀਤ ਨਿਰਦੇਸ਼ਕ ਰਾਇਚੰਦ ਬੋਰਲ ਨਾਲ ਉਨ੍ਹਾਂ ਦੀ ਮੁਲਾਕਾਤ ਹੋਈ ਜਿਸ ਨੇ ਸਹਿਗਲ ਦੀ ਆਵਾਜ਼ ਰਿਕਾਰਡ ਕਰਨ ਦਾ ਉਪਰਾਲਾ ਕੀਤਾ। ਸਹਿਗਲ ਇਹੋ ਕੁਝ ਤਾਂ ਚਾਹੁੰਦੇ ਸਨ। ਸੰਨ 1931 ਵਿਚ ਉਨ੍ਹਾਂ ਦਾ ਪਹਿਲਾ ਗੀਤ "ਝੂਲਨਾ ਝੁਲਾਓ! ਅੰਬੂਆਂ ਕੀ ਡਾਰੀ ਪੈ ਕੋਇਲ ਬੋਲੇ ਸ਼ਾਮਾ, ਕੂਕ ਕੂਕਜੀਆ ਲੇ" ਰਿਕਾਰਡ ਕੀਤਾ ਗਿਆ। ਇਸ ਗੀਤ ਨੇ ਸਹਿਗਲ ਸਾਹਿਬ ਦੀ ਜ਼ਿੰਦਗੀ ਵਿਚ ਇਕ ਖਾਸ ਮੋੜ ਲਿਆਂਦਾ। ਉਹ ਸੰਗੀਤ ਜਗਤ ਵਿਚ ਪ੍ਰਸਿੱਧ ਹੋਣ ਲਗੇ। ਉਨ੍ਹਾਂ ਦੀ ਪਹਿਲੀ ਫਿਲਮ "ਸੁਬਾਹ ਕਾ ਸਿਤਾਰਾ" ਸੀ ਅਤੇ ਇਸ ਫਿਲਮ ਦਾ ਨਿਰਦੇਸ਼ਨ ਮਸ਼ਹੂਰ ਫਿਲਮ ਕੰਪਨੀ "ਨਿਊ ਥੀਏਟਰ" ਨੇ ਕੀਤਾ। ਇਸ ਫਿਲਮ ਦੀ ਪ੍ਰਸਿੱਧੀ ਤੋਂ ਬਾਅਦ ਸਹਿਗਲ ਨੂੰ ਹੋਰ ਕਈ ਫਿਲਮਾਂ ਵਿਚ ਕੰਮ ਮਿਲਿਆ। ਇਨ੍ਹਾਂ ਵਿਚੋਂ "ਪੂਰਨ ਭਗਤ" ਤੇ "ਚੰਡੀਦਾਸ" ਵਿਸ਼ੇਸ਼ ਤੌਰ ਤੇ ਵਰਣਨ-ਯੋਗ ਹਨ। ਫਿਲਮ ਚੰਡੀਦਾਸ ਦੇ ਗਾਣੇ ਬਹੁਤ ਹੀ ਪ੍ਰਚਲਿਤ ਹੋਏ।

ਕਲਕੱਤੇ ਵਿਚ ਰਹਿੰਦਿਆਂ ਸਹਿਗਲ ਸਾਹਿਬ ਨੇ ਬੰਗਾਲੀ ਜ਼ੁਬਾਨ ਚੰਗੀ ਤਰ੍ਹਾਂ ਸਿਖ ਲਈ ਸੀ। ਇਸ ਲਈ ਉਹ ਬੰਗਾਲੀ ਫਿਲਮਾਂ ਵਿਚ ਵੀ ਕੰਮ ਕਰਨ ਲਗ ਪਏ। ਸੰਨ 1933 ਈ: ਵਿਚ ਉਨ੍ਹਾਂ ਨੇ ਹਿੰਦੀ ਫਿਲਮ "ਯਹੂਦੀ ਕੀ ਲੜਕੀ" ਵਿਚ ਕੰਮ ਕੀਤਾ ਅਤੇ ਉਸ ਫਿਲਮ ਲਈ ਗਾਣੇ ਵੀ ਗਾਏ। ਮਿਰਜ਼ਾ ਗ਼ਾਲਿਬ ਦੀ ਪ੍ਰਸਿੱਧ ਗ਼ਜ਼ਲ—

"ਨੁਕਤਾ ਚੀਂ ਹੈ ਗਮਿ-ਦਿਲ ਉਸ ਕੋ ਸੁਨਾਏ ਨਾ ਬਨੇ"

ਸਹਿਗਲ ਨੇ ਬਹੁਤਵਧੀਆ ਅੰਦਾਜ਼ ਵਿਚ ਗਾਈ। ਇਸ ਦਾ ਸ੍ਰੋਤਿਆਂ ਨੇ ਖੁੱਲੇ ਦਿਲ ਨਾਲ ਸੁਆਗਤ ਕੀਤਾ। ਇਸ ਤਰ੍ਹਾਂ ਸਹਿਗਲ ਸਾਹਿਬ ਗ਼ਜ਼ਲ ਗਾਉਣ ਲਈ ਵੀ ਪ੍ਰਸਿੱਧ ਹੋ ਗਏ। ਹਿੰਦੀ ਫਿਲਮਾਂ ਵਿਚ ਵੀ ਉਨ੍ਹਾਂ ਨੂੰ ਨਿਤਨ ਬੋਸ ਵਰਗੇ ਪ੍ਰਤਿਭਾਸ਼ਾਲੀ ਨਿਰਦੇਸ਼ਕ ਦੀ ਸਿਖਿਆ ਮਿਲੀ ਜਿਸ ਕਰਕੇ ਸਹਿਗਲ ਦੀ ਅਦਾਕਾਰੀ ਵੀ ਨਿਖਰ ਗਈ। ਜਦੋਂ ਸਹਿਗਲ "ਦੇਵਦਾਸ" ਦੇ ਰੂਪ ਵਿਚ ਲੋਕਾਂ ਦੇ ਸਾਹਮਣੇ

ਫਿਲਮੀ ਪਰਦੇ ਤੇ ਆਏ ਤਾਂ ਉਨ੍ਹਾਂ ਦੀ ਅਦਾਕਾਰੀ ਦੀ ਇਕ ਅਮਿੱਟ ਛਾਪ ਲੋਕਾਂ ਦੇ ਦਿਲਾਂ ਤੇ ਲਗ ਗਈ। ਦੇਵਦਾਸ ਫਿਲਮ ਦੇ ਗਾਣੇ "ਬਾਲਮ ਆਏ ਬਸੋ ਮੋਰੇ ਮਨ ਮੇਂ" ਅਤੇ "ਦੁਖ ਕੇ ਅਬ ਦਿਨ ਬੀਤ ਨਾਹੀਂ" ਇੰਨੇ ਹਰਮਨ ਪਿਆਰੇ ਹੋਏ ਜਿਨ੍ਹਾਂ ਕਾਰਣ ਸਹਿਗਲ ਸਾਹਿਬ ਫਿਲਮੀ ਸੰਗੀਤ ਵਿਚ ਸਿੱਖਰਾਂ ਤੇ ਪੁੱਜ ਗਏ। ਦੇਵਦਾਸ ਤੋਂ ਬਾਅਦ "ਧੂਪ ਛਾਂਵ" "ਪੁਜਾਰਿਨ" ਤੇ "ਕਾਰਵਾਨਿ ਹਯਾਤ" ਨਾਂ ਦੀਆਂ ਫਿਲਮਾਂ ਵਿਚ ਵੀ ਸਹਿਗਲ ਸਾਹਿਬ ਨੇ ਆਪਣੀ ਕਲਾ ਤੇ ਸੰਗੀਤ ਦੇ ਜੌਹਰ ਵਿਖਾਏ। ਸੰਨ 1938 ਈ: ਤਕ ਸਹਿਗਲ ਫਿਲਮੀ ਦੁਨੀਆਂ ਉਤੇ ਪੂਰੀ ਤਰ੍ਹਾਂ ਛਾ ਗਏ। "ਪ੍ਰੈਜ਼ੀਡੈਂਟ" "ਸਟਰੀਟ ਸਿੰਗਰ" "ਦੁਸ਼ਮਨ" 'ਧਰਤੀ ਮਾਤਾ' ਤੇ 'ਮੇਰੀ ਬਹਿਨ' ਵਰਗੀਆਂ ਫਿਲਮਾਂ ਵਿਚ ਉਨ੍ਹਾਂ ਦੇ ਗਾਣੇ ਬਹੁਤ ਹੀ ਪ੍ਰਚਲਿਤ ਹੋਏ। "ਸਟਰੀਟ ਸਿੰਗਰ" ਫਿਲਮ ਵਿਚ ਉਨ੍ਹਾਂ ਦਾ ਗਾਇਆ ਗੀਤ "ਬਾਬੁਲ ਮੋਰਾ ਨਈਹਰ ਛੂਟੋ ਹੀ ਜਾਏ" ਜੋ ਰਾਗ ਭੈਰਵੀ ਤੇ ਅਧਾਰਿਤ ਸੀ, ਇੰਨਾ ਪ੍ਰਸਿੱਧ ਹੋਇਆ ਕਿ ਅੱਜ ਤਕ ਲੋਕ ਇਸ ਗੀਤ ਨੂੰ ਬੜੇ ਸ਼ੌਕ ਨਾਲ ਮਾਣਦੇ ਤੇ ਸੁਣਦੇ ਹਨ। ਇਸ ਗੀਤ ਵਿਚ ਸਹਿਗਲ ਨੇ ਭੈਰਵੀ ਰਾਗ ਦੇ ਸੁਰਾਂ ਨੂੰ ਐਸੀ ਖ਼ੂਬੀ ਨਾਲ ਪੇਸ਼ ਕੀਤਾ ਹੈ ਜਿਸ ਤੋਂ ਵੱਡੇ ਵੱਡੇ ਸ਼ਾਸਤਰੀ ਸੰਗੀਤ ਦੇ ਗਾਇਕ ਵੀ ਪ੍ਰਭਾਵਤ ਹੋਏ। ਸਹਿਗਲ ਨੇ ਆਪਣੇ ਸਮੇਂ ਦੇ ਪ੍ਰਸਿੱਧ ਗਾਇਕਾਂ ਤੇ ਗਾਇਕਾਵਾਂ ਨਾਲ ਮਿਲਕੇ ਵੀ ਬਹੁਤ ਸੁੰਦਰ ਗੀਤ ਗਾਏ।

ਸੰਨ 1942 ਵਿਚ ਸਹਿਗਲ ਸਾਹਿਬ ਕਲੱਕਤੇ ਤੋਂ ਬੰਬਈ ਆ ਗਏ ਅਤੇ ਬੰਬਈ ਵਿਚ ਉਹ ਉਸ ਸਮੇਂ ਦੀ ਪ੍ਰਸਿੱਧ ਫਿਲਮ ਕੰਪਨੀ "ਰਣਜੀਤ ਮੂਵੀਟੋਨ" ਵਿਚ ਲਗ ਗਏ। "ਭਗਤ ਸੂਰਦਾਸ" ਨਾਂ ਦੀ ਫਿਲਮ ਵਿਚ ਉਨਾਂ ਦੇ ਗੀਤ ਜਿਵੇਂ ਕਿ "ਨੈਨਹੀਨ ਕੋ ਰਾਹ ਦਿਖਾ ਪ੍ਰਭੂ ਪਗ ਪਗ ਠੋਕਰ ਖਾਊਂ ਮੈਂ।" ਅਤੇ "ਨਿਸ ਦਿਨ ਬਰਸਤ ਨੈਨ ਹਮਾਰੇ" ਬਹੁਤ ਹੀ ਹਰਮਨ ਪਿਆਰੇ ਹੋਏ। ਇਸ ਤੋਂ ਦੋ ਸਾਲ ਬਾਅਦ ਸਹਿਗਲ ਸਾਹਿਬ ਦੀ ਫਿਲਮ 'ਤਾਨਸੈਨ' ਲੋਕਾਂ ਦੇ ਸਾਹਮਣੇ ਆਈ। ਇਸ ਫਿਲਮ ਨਾਲ ਸਹਿਗਲ ਸਾਹਿਬ ਬਹੁਤ ਪ੍ਰਸਿੱਧ ਹੋ ਗਏ। ਇਸ ਫਿਲਮ ਦੇ ਗਾਣੇ ਸ਼ਾਸਤਰੀ ਸੰਗੀਤ ਤੇ ਆਧਾਰਿਤ ਸਨ। ਜਿਸ ਲਈ ਸਹਿਗਲ ਨੂੰ ਕਈ ਰਾਗਾਂ ਦਾ ਚੰਗਾ ਅਭਿਆਸ ਕਰਨਾ ਪਿਆ। 'ਤਾਨਸੈਨ' ਫਿਲਮ ਦੇ ਗੀਤ ਰਾਗ ਦੀਪਕ, ਸ਼ੰਕਰ, ਜੈਜੈਵੰਤੀ ਤੇ ਬਹਾਰ ਰਾਗਾਂ ਤੇ ਆਧਾਰਿਤ ਗੀਤ ਸਹਿਗਲ ਨੇ ਬਹੁਤ ਹੀ ਮਹਾਰਤ ਨਾਲ ਪੇਸ਼ ਕੀਤੇ। 'ਦੀਆ ਜਲਾਓ, ਜਗ ਮਗ ਜਗ ਮਗ' ਤੇ 'ਝੂਮ ਝੂਮ', ਵਰਗੇ ਗੀਤ ਸੁਣ ਕੇ ਅੰਦਾਜਾ ਲਗਾਇਆ ਜਾ ਸਕਦਾ ਹੈ ਕਿ ਸਹਿਗਲ ਸਾਹਿਬ ਸ਼ਾਸਤਰੀ ਸੰਗੀਤ ਦੇ ਵੀ ਮਾਹਰ ਸਨ।

ਸੰਨ 1945 ਤੋਂ ਬਾਅਦ ਸਹਿਗਲ ਸਾਹਿਬ ਨੇ ਸਮੇਂ ਦੀ ਪ੍ਰਸਿੱਧ ਅਦਾਕਾਰ ਅਤੇ ਗਾਇਕਾ ਸੁਰੱਈਆ ਨਾਲ ਮਿਲਕੇ ਕੁਝ ਗੀਤ ਗਾਏ। 'ਤਕਦੀਰ' 'ਪਰਵਾਨਾ' ਤੇ 'ਉਮਰ ਖ਼ਯਾਮ' ਵਰਗੀਆਂ ਫਿਲਮਾਂ ਤੋਂ ਉਨ੍ਹਾਂ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਸਹਿਗਲ ਸਾਹਿਬ ਦੀ ਆਖ਼ਰੀ ਫਿਲਮ "ਸ਼ਾਹ ਜਹਾਨ" ਸੀ। ਇਸ ਫਿਲਮ ਦੇ ਸੰਗੀਤ ਨਿਰਦੇਸ਼ਕ "ਨੌਸ਼ਾਦ" ਨੇ ਸਹਿਗਲ ਤੋਂ ਕੁਝ ਅਜਿਹੇ ਗੀਤ ਗਵਾਏ ਜਿਨ੍ਹਾਂ ਕਰਕੇ ਉਹ ਫਿਲਮੀ

ਸੰਸਾਰ ਵਿਚ ਹਮੇਸ਼ਾ ਲਈ ਅਮਰ ਹੋ ਗਏ। ਇਸ ਫਿਲਮ ਦੇ ਗੀਤ "ਗਮ ਦੀਏ ਮੁਸਤਕਿਲ ਕਿਤਨਾ ਨਾਜ਼ੁਕ ਹੈ ਦਿਲ' "ਐ ਦਿਲੇ ਬੇਕਰਾਰ ਕਿਉਂ" ਅਤੇ "ਜਬ ਦਿਲ ਹੀ ਟੂਟ ਗਿਆ ਹਮ ਜੀ ਕੇ ਕਿਆ ਕਰੇਂਗੇ " ਉਸ ਨੇ ਸੰਗੀਤ ਵਿਚ ਖੂਬ ਕੋ ਇਸ ਅੰਦਾਜ਼ ਵਿਚ ਗਾਏ ਹਨ ਜੋ ਹਮੇਸ਼ਾਂ ਲਈ ਅਮਰ ਹੋ ਗਏ। ਜਿਥੇ ਫਿਲਮੀ ਸੰਗੀਤ ਵਿਚ ਸਹਿਗਲ ਸਾਹਿਬ ਨੇ ਇਕ ਨਵਾਂ ਰੰਗ ਭਰਿਆ ਉਥੇ ਗ਼ੈਰ ਫਿਲਮੀ ਸੰਗੀਤ ਵਿਚ ਵੀ ਉਨ੍ਹਾਂ ਨੇ ਆਪਣੀ ਸ਼ਖਸੀਅਤ ਦੀ ਵਖਰੀ ਛਾਪ ਲਾ ਦਿਤੀ। ਉਰਦੂ ਦੇ ਪ੍ਰਸਿੱਧ ਸ਼ਾਇਰ ਗਾਲਿਬ, ਜ਼ੌਕ, ਸੀਮਾਬ, ਆਦਿ ਦੀਆਂ ਗ਼ਜ਼ਲਾਂ ਜਿਸ ਅੰਦਾਜ਼ ਨਾਲ ਸਹਿਗਲ ਸਾਹਿਬ ਨੇ ਪੇਸ਼ ਕੀਤੀਆਂ ਹਨ ਉਹ ਗ਼ਜ਼ਲ ਗਾਇਕੀ ਵਿਚ ਇਕ ਮੀਲ ਪੱਥਰ ਹਨ। ਸਹਿਗਲ ਸਾਹਿਬ ਨੇ ਕੁਝ ਪੰਜਾਬੀ ਗੀਤ ਵੀ ਬੜੇ ਅਨੂਠੇ ਢੰਗ ਨਾਲ ਪੇਸ਼ ਕੀਤੇ ਹਨ - 'ਮਾਹੀ ਨਾਲ ਜੇ ਅੱਖ ਲੜਦੀ ਕਦੀ ਨਾ, ਮੈਂ ਰਾਹ ਜਾਂਦੇ ਦੁਖਾਂ ਨੂੰ ਫੜਦੀ ਕਦੀ ਨਾ।" ਉਸ ਦੇ ਗੀਤ ਸੁਣਕੇ ਇਕ ਵਾਰ ਤਾ ਸਰੋਤਾ ਝੂਮ ਹੀ ਉਠਦਾ ਹੈ। ਪੰਜਾਬ ਦੀ ਧਰਤੀ ਨੂੰ ਨਾਜ਼ ਹੈ ਅਜਿਹੇ ਸੰਗੀਤਕਾਰ ਉਤੇ। ਪੰਜਾਬ ਦੇ ਇਹ ਹਰਮਨ ਪਿਆਰੇ ਗਾਇਕ 18 ਜਨਵਰੀ 1947 ਨੂੰ ਸਾਥੋਂ ਹਮੇਸ਼ਾ ਲਈ ਵਿਛੜ ਗਏ।

# ਹਰੀਸ਼ ਚੰਦਰ ਬਾਲੀ

ਸੰਗੀਤ ਸੰਸਾਰ ਵਿਚ ਅਜਿਹੇ ਵਿਰਲੇ ਹੀ ਕਲਾਕਾਰ ਹੋਣਗੇ ਜਿਨ੍ਹਾਂ ਨੂੰ ਇਸ ਵਿਸ਼ੇ ਦੇ ਹਰ ਪੱਖ ਉੱਤੇ ਪੂਰਣ ਗਿਆਨ ਅਤੇ ਅਧਿਕਾਰ ਪ੍ਰਾਪਤ ਹੋਵੇ। ਅਜਿਹੇ ਵਿਰਲੇ ਕਲਾਕਾਰਾਂ ਵਿਚ ਸ੍ਰੀ ਹਰੀਸ਼ ਚੰਦਰ ਬਾਲੀ ਦਾ ਨਾਂ ਵਿਸ਼ੇਸ਼ ਤੌਰ ਤੇ ਪ੍ਰਸਿੱਧ ਹੈ।

ਹਰੀਸ਼ ਚੰਦਰ ਦਾ ਜਨਮ ਮਾਰਚ, 1906 ਈ: ਨੂੰ ਬ੍ਰਾਹਮਣ ਪਰਿਵਾਰ ਵਿਚ ਜਲੰਧਰ ਵਿਖੇ ਹੋਇਆ। ਬਾਲ ਅਵਸਥਾ ਤੋਂ ਹੀ ਉਨ੍ਹਾਂ ਵਿਚ ਸੰਗੀਤ ਦੀ ਰੁਚੀ ਦਿਖਾਈ ਦੇਂਦੀ ਸੀ। ਮੁਢਲੀ ਵਿਦਿਆ ਉਨ੍ਹਾਂ ਜਲੰਧਰ ਵਿਖੇ ਪ੍ਰਾਪਤ ਕੀਤੀ। ਵੱਡਾ ਹੋਣ ਤੇ ਪੜ੍ਹਨ ਲਿਖਣ ਦੇ ਨਾਲ ਨਾਲ ਉਨ੍ਹਾਂ ਦੀ ਰੁਚੀ ਸੰਗੀਤ ਵੱਲ ਵਧੇਰੇ ਹੋ ਗਈ। ਕੰਠ ਸੰਗੀਤ ਦੀ ਆਰੰਭਿਕ ਸਿਖਿਆ ਉਨ੍ਹਾਂ ਨੇ ਪੰਡਤ ਤੋਲੇ ਰਾਮ ਤੋਂ ਲਈ। ਇਸ ਤੋਂ ਬਾਅਦ ਉਹ ਤਲਵੰਡੀ ਘਰਾਣੇ ਦੇ ਮਹਾਨ ਗਾਇਕ ਉਸਤਾਦ ਮੌਲਾਦਾਦ ਦੇ ਸ਼ਾਗਿਰਦ ਹੋ ਗਏ। ਮੌਲਾਦਾਦ ਤੋਂ ਹਰੀਸ਼ ਚੰਦਰ ਨੇ ਆਲਾਪ ਧਰੁਪਦ ਅਤੇ ਧਮਾਰ ਗਾਇਨ ਸ਼ੈਲੀਆਂ ਦਾ ਬੋਧ ਪ੍ਰਾਪਤ ਕੀਤਾ। ਜਲੰਧਰ ਦੇ ਹਰੀ ਵੱਲਭ ਸੰਗੀਤ ਸਮਾਰੋਹ ਤੇ ਬਾਲੀ ਜੀ ਨੂੰ ਭਾਰਤ ਦੇ ਵੱਡੇ ਵੱਡੇ ਗਾਇਕਾਂ ਦਾ ਗਾਇਨ ਸੁਣਨ ਦਾ ਅਵਸਰ ਮਿਲਿਆ ਅਤੇ ਕਈਆਂ ਨਾਲ ਵਿਚਾਰ ਵਟਾਂਦਰਾ ਕੀਤਾ, ਜਿਸ ਦੇ ਫਲ ਸਰੂਪ ਉਨ੍ਹਾਂ ਦੇ ਸੰਗੀਤ ਗਿਆਨ ਵਿਚ ਕਾਫੀ ਵਾਧਾ ਹੋਇਆ।

ਇਕ ਵਾਰ ਸੰਨ 1918 ਈ: ਵਿਚ ਭਾਰਤ ਦੇ ਪ੍ਰਸਿੱਧ ਖ਼ਿਆਲ ਗਾਇਕ ਪੰਡਿਤ ਭਾਸਕਰ ਰਾਓ ਬਖਲੇ ਹਰੀ ਵੱਲਭ ਸੰਗੀਤ ਸੰਮੇਲਨ ਦੇ ਵਾਰਸ਼ਿਕ ਉਤਸਵ ਤੇ ਜਲੰਧਰ ਆਏ ਸਨ। ਹਰੀਸ਼ ਚੰਦਰ ਨੇ ਪੰਡਿਤ ਭਾਸਕਰ ਰਾਓ ਦਾ ਗਾਇਨ ਸੁਣਿਆ, ਤੇ ਬਹੁਤ ਹੀ ਪ੍ਰਭਾਵਿਤ ਹੋਏ। ਇਸ ਤੋਂ ਪਹਿਲਾਂ ਉਨ੍ਹਾਂ ਨੇ ਧਰੁਪਦ ਗਾਇਕੀ ਦੀ ਸਿੱਖਿਆ

ਲਈ ਸੀ, ਖ਼ਿਆਲ ਦੀ ਨਹੀਂ । ਸੁਲਝੇ ਹੋਏ ਕਲਾਕਾਰ ਕੋਲੋਂ ਖ਼ਿਆਲ ਗਾਇਕੀ ਸੁਣਕੇ ਉਨ੍ਹਾਂ ਨੇ ਭਾਸਕਰ ਰਾਓ ਦਾ ਸ਼ਾਗਿਰਦ ਬਣਨ ਦਾ ਦ੍ਰਿੜ ਇਰਾਦਾ ਕਰ ਲਿਆ । ਹਰੀਸ਼ ਚੰਦਰ ਨੇ ਪੰਡਿਤ ਭਾਸਕਰ ਰਾਓ ਕੋਲ ਗਾਣਾ ਸਿੱਖਣ ਦੀ ਅਭਿਲਾਸ਼ਾ ਪਰਗਟ ਕੀਤੀ। ਭਾਸਕਰ ਨੇ ਉਨ੍ਹਾਂ ਦਾ ਕ੍ਰਿਆਤਮਕ ਅਤੇ ਸ਼ਾਸਤਰ ਗਿਆਨ ਧਿਆਨ ਵਿਚ ਰੱਖਕੇ ਸਵੀਕ੍ਰਿਤੀ ਦੇ ਦਿੱਤੀ।

ਭਾਸਕਰ ਰਾਓ ਤੋਂ ਬਾਲੀ ਜੀ ਨੇ ਲਗਭਗ ਚਾਰ ਸਾਲ ਖ਼ਿਆਲ ਗਾਇਕੀ ਦੀ ਸਿੱਖਿਆ ਲਈ। ਭਾਸਕਰ ਰਾਓ ਦਾ ਸੰਨ 1922 ਵਿਚ ਦੇਹਾਂਤ ਹੋ ਗਿਆ । ਉਸ ਤੋਂ ਬਾਅਦ ਇਨ੍ਹਾਂ ਨੇ ਭਾਰਤ ਦੇ ਕਈ ਪ੍ਰਸਿੱਧ ਗਾਇਕਾਂ—ਉਸਤਾਦ ਅੱਲਾ ਦੀਆ ਖਾਂ, ਭੂਰਜੀ ਖਾਂ, ਮੰਜੀ ਖਾਂ, ਉਸਤਾਦ ਫ਼ੈਯਾਜ਼ ਖਾਂ, ਉਸਤਾਦ ਵਿਲਾਇਤ ਖ਼ਾਂ ਆਦਿ ਤੋਂ ਸਿਖਿਆ ਪ੍ਰਾਪਤ ਕੀਤੀ ।

ਸ੍ਰੀ ਹਰੀਸ਼ ਚੰਦਰ ਨੂੰ ਧਰੂਪਦ, ਧਮਾਰ, ਖ਼ਿਆਲ, ਟੱਪਾ ਆਦਿ ਸ਼ੈਲੀਆਂ ਤੇ ਪੂਰਣ ਅਧਿਕਾਰ ਪ੍ਰਾਪਤ ਸੀ । ਠੁਮਰੀ ਦੇ ਉਹ ਵਿਸ਼ੇਸ਼ੱਗ ਸਨ । ਸੰਗੀਤ ਦੀ ਦੁਨੀਆਂ ਵਿਚ ਉਨਾਂ ਨੂੰ ਠੁਮਰੀ ਵਾਲਾ ਬਾਲੀ ਕਰਕੇ ਜਾਣਿਆ ਜਾਂਦਾ ਸੀ ।

ਭਾਰਤ ਦੇ ਭਿੰਨ ਭਿੰਨ ਆਕਾਸ਼ ਵਾਣੀ ਕੇਂਦਰਾਂ ਤੋਂ ਉਨ੍ਹਾਂ ਦੇ ਅਨੇਕ ਪ੍ਰੋਗਰਾਮ ਅਤੇ ਇਕ "ਨੈਸ਼ਨਲ ਪ੍ਰੋਗਰਾਮ" ਵੀ ਪ੍ਰਸਾਰਿਤ ਹੋਇਆ। ਜੀਵਨ ਦੇ ਅੰਤਲੇ ਵਰ੍ਹੇ ਉਨਾਂ ਨੇ ਆਪਣੇ ਨਗਰ ਜਲੰਧਰ ਵਿਖੇ ਬਿਤਾਏ । ਜਲੰਧਰ ਵਿਖੇ ਇਕ " ਸੰਗੀਤ ਕਲਾ ਵਿਹਾਰ " ਨਾਂ ਦੀ ਸੰਸਥਾ ਸਥਾਪਿਤ ਕੀਤੀ । ਇਸ ਸੰਸਥਾ ਰਾਹੀਂ ਉਨ੍ਹਾਂ ਨੇ ਅਨੇਕ ਜਗਿਆਸੂਆਂ ਨੂੰ ਸੰਗੀਤ ਦੀ ਸਿਖਿਆ ਪ੍ਰਦਾਨ ਕੀਤੀ।

ਵਧੇਰੇ ਰਿਆਜ਼ ਦੇ ਕਾਰਣ ਬਾਲੀ ਜੀ ਦੇ ਗਲੇ ਵਿਚ ਅਲਸਰ (ਕੈਂਸਰ) ਹੋ ਗਿਆ ਸੀ । ਅੰਤ, 24 ਜੂਨ ਸੰਨ 1976 ਵਿਚ ਉਸ ਮਹਾਨ ਸੰਗੀਤਕਾਰ ਦੀ ਆਤਮਾ ਅਸਾਡੀ ਦੁਨੀਆਂ ਨੂੰ ਸਦਾ ਲਈ ਵਿਛੋੜਾ ਦੇ ਗਈ।

# ਅਮਾਨਤ ਅਲੀ ਅਤੇ ਫਤਹਿ ਅਲੀ

ਅਮਾਨਤ ਅਲੀ ਅਤੇ ਫ਼ਤਿਹ ਅਲੀ ਦੋਵੇਂ, ਪਟਿਆਲਾ ਘਰਾਣੇ ਦੇ ਉਸਤਾਦ ਅਲੀ ਬਖ਼ਸ਼ ਦੇ ਪੋਤਰੇ ਅਤੇ ਉਸਤਾਦ ਅਖ਼ਤਰ ਖ਼ਾਂ ਦੇ ਸਪੁੱਤਰ ਸਨ। ਇਨਾਂ ਦੋਹਾਂ ਦਾ ਜਨਮ ਪਟਿਆਲਾ ਵਿਖੇ ਹੋਇਆ। ਇਨਾਂ ਦੀ ਜਨਮ ਦੀ ਮਿਤੀ ਸਬੰਧੀ ਕੋਈ ਭਰੋਸੇ-ਯੋਗ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ।

ਸੰਗੀਤ ਦੀ ਸਿੱਖਿਆ ਇਨ੍ਹਾਂ ਨੇ ਆਪਣੇ ਪਿਤਾ ਉਸਤਾਦ ਅਖ਼ਤਰ ਖ਼ਾਂ ਤੋਂ ਪ੍ਰਾਪਤ ਕੀਤੀ। ਪਟਿਆਲਾ ਘਰਾਣੇ ਦੀ ਅਸਲੀ ਝਲਕ ਇਨ੍ਹਾਂ ਦੇ ਗਾਇਨ ਵਿਚ ਮਿਲਦੀ ਹੈ। ਆਪਣੇ ਬਜ਼ੁਰਗਾਂ ਵਾਂਗ ਇਹ ਦੋਵੇਂ ਰਲਕੇ ਖ਼ਿਆਲ ਗਾਇਨ ਪੇਸ਼ ਕਰਦੇ ਸਨ। ਅਮਾਨਤ ਅਲੀ ਦੇ ਗਾਇਨ ਵਿਚ ਸੁਰ ਦਾ ਲਗਾਓ ਸੀ। ਫ਼ਤਹਿ ਅਲੀ ਦੀ ਤਾਨ ਦੀ ਅਦਭੁਤ ਤਿਆਰੀ ਇਨ੍ਹਾਂ ਦੇ ਬਜ਼ੁਰਗਾਂ ਦੀ ਯਾਦ ਤਾਜ਼ਾ ਕਰਦੀ ਸੀ।

ਸੰਨ 1947 ਵਿਚ ਇਹ ਦੋਵੇਂ ਆਪਣੇ ਪਿਤਾ ਸਮੇਤ ਪਾਕਿਸਤਾਨ ਚਲੇ ਗਏ। ਪਾਕਿਸਤਾਨ ਦੇ ਵਖ ਵਖ ਰੇਡੀਓ ਸਟੇਸ਼ਨਾਂ ਤੋਂ ਇਨਾਂ ਦੇ ਪ੍ਰੋਗਰਾਮ ਬ੍ਰਾਡਕਾਸਟ ਹੁੰਦੇ ਰਹੇ। ਭਾਰਤ ਦੇ ਸੰਗੀਤ ਪ੍ਰੇਮੀਆਂ ਵਲੋਂ ਸੱਦਾ-ਪੱਤਰ ਪ੍ਰਾਪਤ ਹੋਣ ਤੇ ਇਹ ਅਕਸਰ ਆਉਂਦੇ ਰਹਿੰਦੇ ਸਨ। ਭਾਰਤੀ ਸੰਗੀਤ ਦੀਆਂ ਵੱਡੀਆਂ ਵੱਡੀਆਂ ਕਾਨਫਰੰਸਾਂ ਤੇ ਇਨ੍ਹਾਂ ਦੇ ਗਾਇਨ ਦੇ ਪ੍ਰੋਗਰਾਮ ਹੋਏ, ਜਿਨ੍ਹਾਂ ਦੀ ਸ੍ਰੋਤਿਆਂ ਨੇ ਬਹੁਤ ਪ੍ਰਸ਼ੰਸਾ ਕੀਤੀ।

ਸੰਨ 1955 ਵਿਚ ਅਮਾਨਤ ਅਲੀ ਅਤੇ ਫ਼ਤਹਿ ਅਲੀ ਆਪਣੇ ਪਿਤਾ ਸਮੇਤ ਪਟਿਆਲੇ ਆਏ ਸਨ। ਗੌਰਮਿੰਟ ਕਾਲਜ ਫ਼ਾਰ ਵਿਮੈਨ ਵਿਖੇ ਇਨ੍ਹਾਂ ਦਾ ਪ੍ਰੋਗਰਾਮ ਹੋਇਆ। ਜਿਸ ਵਿਚ ਇਨ੍ਹਾਂ ਨੇ "ਦੇਸੀ" ਰਾਗ ਵਿਚ ਦੋ ਰਚਨਾਵਾਂ ਇਕ ਵਿਲੰਬਿਤ ਅਤੇ ਦੂਜਾ ਦਰੁਤ ਖ਼ਿਆਲ ਪੇਸ਼ ਕੀਤਾ। ਉਸ ਤੋਂ ਉਪਰੰਤ ਤੋੜੀ ਰਾਗ ਵਿਚ

ਇਸੇ ਤਰਾਂ ਦੋ ਖ਼ਿਆਲ ਗਾਏ । ਜਿਨ੍ਹਾਂ ਵਿਅਕਤੀਆਂ ਨੇ ਉਸ ਮਹਿਫ਼ਲ ਵਿਚ ਉਨ੍ਹਾਂ ਦਾ ਗਾਇਨ ਸੁਣਿਆ, ਉਨ੍ਹਾਂ ਦੇ ਹਿਰਦਿਆਂ ਉਤੇ ਉਸ ਰਸ-ਭਿੰਨੀ ਮਧੁਰ ਗਾਇਕੀ ਦੀ ਛਾਪੀ ਸਦਾ ਲਈ ਉਕਰੀ ਗਈ । ਇਸ ਦੌਰੇ ਦੇ ਦੌਰਾਨ, ਪਟਿਆਲਾ, ਮਾਲੇਰ ਕੋਟਲਾ ਆਦਿ ਸ਼ਹਿਰਾਂ ਵਿਚ ਉਨ੍ਹਾਂ ਦੀਆਂ ਕਈ ਮਹਿਫ਼ਲਾਂ ਹੋਈਆਂ । ਅਮਾਨਤ ਅਲੀ ਅਤੇ ਫ਼ਤਹਿ ਅਲੀ ਦਾ ਗਾਇਨ ਸੁਣਕੇ ਕਲਾਕਾਰ ਅਤੇ ਸਰਬ ਸਾਧਾਰਣ ਸ੍ਰੋਤੇ ਸਭ ਹੀ ਮੰਤਰ-ਮੁਗਧ ਹੋ ਜਾਂਦੇ ਸਨ ।

ਲਗ ਭਗ ਸਤ ਸਾਲ ਹੋਏ ਉਸਤਾਦ ਅਮਾਨਤ ਅਲੀ ਦਾ ਦੇਹਾਂਤ ਹੋ ਗਿਆ । ਉਸ ਮਹਾਨ ਕਲਾਕਾਰ ਦੀ ਮੌਤ ਨਾਲ ਸੰਗੀਤ ਸੰਸਾਰ ਵਿਚ ਭਾਰੀ ਖੱਪਾ ਪੈਦਾ ਹੋ ਗਿਆ । ਅਜ ਕਲ੍ਹ ਪਟਿਆਲਾ ਘਰਾਣੇ ਦੀ ਪ੍ਰਤੀਨਿਧਤਾ ਉਸਤਾਦ ਫ਼ਤਹਿ ਅਲੀ ਕਰ ਰਹੇ ਹਨ । ਪੰਜਾਬ ਨੂੰ, ਵਿਸ਼ੇਸ਼ ਕਰਕੇ ਪਟਿਆਲੇ ਨੂੰ ਇਸ ਕਲਾਕਾਰ ਤੇ ਬਹੁਤ ਮਾਣ ਹੈ ।

# ਮੁਹੰਮਦ ਸ਼ਰੀਫ

ਆਧੁਨਿਕ ਸਮੇਂ ਵਿਚ ਭਾਰਤੀ ਸਾਜ਼ਾਂ ਦੇ ਖੇਤਰ ਵਿਚ ਸਿਤਾਰ ਨੂੰ ਸਰਬੋਤਮ ਸਥਾਨ ਪ੍ਰਾਪਤ ਹੈ । ਸਕੂਲਾਂ, ਕਾਲਜਾਂ ਅਤੇ ਵਿਸ਼ਵ ਵਿਦਿਆਲਿਆਂ ਵਿਚ ਸਿਤਾਰ ਨੂੰ ਵਿਸ਼ੇ ਦੇ ਤੌਰ ਤੇ ਅਪਣਾਇਆ ਗਿਆ ਹੈ । ਇਸ ਤਰ੍ਹਾਂ ਵਿਦਿਆਰਥੀ ਵਰਗ ਅਤੇ ਸਾਧਾਰਣ ਜਨਤਾ ਵਿਚ ਵੀ ਇਸ ਬਾਰੇ ਬੜੀ ਦਿਲਚਸਪੀ ਵੇਖਣ ਨੂੰ ਮਿਲਦੀ ਹੈ । ਪਰੰਤੂ ਸਿਤਾਰ ਦੇ ਉਚ ਪੱਧਰ ਦੇ ਕਲਾਕਾਰ ਅੱਜ ਟਾਵੇਂ ਟਾਵੇਂ ਹੀ ਦਿਖਾਈ ਦਿੰਦੇ ਹਨ ।

ਸਿਤਾਰ-ਵਾਦਨ ਵਿਚ ਕੁਝ ਮਹਾਨ ਹਸਤੀਆਂ ਉਤੇ ਪੰਜਾਬ ਨੂੰ ਵਿਸ਼ੇਸ਼ ਮਾਣ ਹੈ। ਉਨ੍ਹਾਂ ਵਿਚ ਸ੍ਰੀ ਮੁਹੰਮਦ ਸ਼ਰੀਫ਼ ਦਾ ਨਾਂ ਪਹਿਲੀ ਕਤਾਰ ਵਿਚ ਆਉਂਦਾ ਹੈ । ਉਸ ਮਹਾਨ ਕਲਾਕਾਰ ਦੀ ਠੀਕ ਜਨਮ-ਮਿਤੀ ਬਾਰੇ ਕੋਈ ਭਰੋਸੇ-ਯੋਗ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ । ਮੁਹੰਮਦ ਸ਼ਰੀਫ਼ ਦਾ ਜਨਮ ਜ਼ਿਲਾ ਹਿਸਾਰ ਦੇ ਇਕ ਪਿੰਡ ਬਰਵਾਲਾ ਸੈਦਾਂ ਵਿਖੇ ਉਸਤਾਦ ਰਹੀਮ ਖ਼ਾਂ ਦੇ ਘਰ ਹੋਇਆ । ਰਹੀਮ ਖ਼ਾਂ ਦਾ ਨਾਂ ਸੰਗੀਤ ਸੰਸਾਰ ਵਿਚ ਪੁਣਛ ਵਾਲੇ ਉਸਤਾਦ ਕਰਕੇ ਵਧੇਰੇ ਪ੍ਰਸਿੱਧ ਸੀ । ਰਹੀਮ ਖ਼ਾਂ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਇਮਦਾਦ ਖ਼ਾਂ (ਵਲਾਇਤ ਖ਼ਾਂ ਦੇ ਦਾਦਾ) ਦੇ ਸ਼ਾਗਿਰਦ ਸਨ । ਉਸਤਾਦ ਰਹੀਮ ਖ਼ਾਂ ਮਹਾਰਾਜਾ ਪੁਣਛ ਦੇ ਦਰਬਾਰੀ ਸੰਗੀਤਕਾਰ ਸਨ। ਮਹਾਰਾਜਾ ਪੁਣਛ ਰਹੀਮ ਖ਼ਾਂ ਦੀ ਕਲਾ ਦਾ ਬੜਾ ਕਾਇਲ ਸੀ। ਉਸ ਨੇ ਰਹੀਮ ਖ਼ਾਂ ਦੀ ਬਾਕਾਇਦਾ ਸ਼ਾਗਿਰਦੀ ਕਰਕੇ ਸੰਗੀਤ ਦੀ ਸਿਖਿਆ ਹਾਸਿਲ ਕੀਤੀ ।

ਮੁਹੰਮਦ ਸ਼ਰੀਫ਼ ਜਦੋਂ ਨੌਂ ਵਰ੍ਹਿਆਂ ਦੇ ਹੋਏ ਤਾਂ ਉਨ੍ਹਾਂ ਵਿਚ ਪਿਤਾ ਵਾਲੇ ਗੁਣ ਵਧੇਰੇ ਉਘੜਨ ਲੱਗੇ । ਇਕ ਵਾਰ ਰਹੀਮ ਖ਼ਾਂ ਛੁੱਟੀ ਆਏ ਤਾਂ ਉਨ੍ਹਾਂ ਵੇਖਿਆ ਕਿ ਸ਼ਰੀਫ਼ ਕਿਤਾਬਾਂ ਪੜ੍ਹਨ ਦੀ ਥਾਂ, ਇਕ ਡੰਡੇ ਨੂੰ ਤਾਰ ਬੰਨ੍ਹ ਕੇ ਸਿਤਾਰ ਵਾਂਗ

ਵਜਾਉਣ ਦਾ ਯਤਨ ਕਰ ਰਿਹਾ ਹੈ । ਰਹੀਮ ਖਾਂ ਨੇ ਇਸ ਗੱਲ ਤੋਂ ਪ੍ਰੇਰਿਤ ਹੋ ਕੇ ਸ਼ਰੀਫ਼ ਨੂੰ ਪੂਣਛ ਲੈ ਜਾਣ ਦੀ ਤਜਵੀਜ਼ ਬਣਾਈ । ਜਿਸ ਵੇਲੇ, ਸ਼ਰੀਫ਼ ਦੀ ਮਾਤਾ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੂੰ ਕਾਫ਼ੀ ਸਦਮਾ ਪਹੁੰਚਿਆ । ਪਰ ਬੇਟੇ ਦੇ ਭਵਿੱਖ ਦਾ ਖ਼ਿਆਲ ਰੱਖਦਿਆਂ ਹੋਇਆਂ ਉਸ ਨੇ ਇਜਾਜ਼ਤ ਦੇ ਦਿੱਤੀ । ਮੁਹੰਮਦ ਸ਼ਰੀਫ਼ ਨੇ ਆਪਣੇ ਇਕ ਗਾਇਕ ਦੋਸਤ ਦਾ ਸਮਾਜ ਵਿਚ ਚੰਗਾ ਸਨਮਾਨ ਹੁੰਦਾ ਵੇਖਕੇ ਪਿਤਾ ਨੂੰ ਗਾਣਾ ਸਿੱਖਣ ਲਈ ਅਰਜ਼ ਕੀਤੀ, ਪਰ ਉਸਤਾਦ ਰਹੀਮ ਖ਼ਾਂ ਨੇ ਉਸ ਨੂੰ ਸਿਤਾਰ ਦੇ ਵਧੇਰੇ ਯੋਗ ਸਮਝਿਆ ।

ਉਸਤਾਦ ਰਹੀਮ ਖ਼ਾਂ ਆਪਣੇ ਪੁੱਤਰ ਨੂੰ ਪੁਣਛ ਲੈ ਗਿਆ । ਪਿਤਾ ਵਲੋਂ ਉਨ੍ਹਾਂ ਨੂੰ ਸਿਤਾਰ ਦੀ ਵਿਧੀ ਪੂਰਵਕ ਖ਼ਾਨਦਾਨੀ ਸਿੱਖਿਆ ਮਿਲਣ ਲੱਗੀ । ਚਾਰ ਵਰ੍ਹਿਆਂ ਦੀ ਕਠਨ ਸਾਧਨਾ ਨੇ ਉਨ੍ਹਾਂ ਦੇ ਵਾਦਨ ਸ਼ੈਲੀ ਵਿਚ ਚੰਗਾ ਨਿਖਾਰ ਲੈ ਆਂਦਾ । ਸਿਤਾਰ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਉਪਰੰਤ ਉਨ੍ਹਾਂ ਨੇ ਬਚਿੱਤਰ ਵੀਣਾ ਦੀ ਸਿੱਖਿਆ ਲਈ । ਰੋਸ਼ਨ ਦਿਮਾਗ ਹੋਣ ਕਰਕੇ ਸ਼ਰੀਫ਼ ਥੋੜੇ ਸਮੇਂ ਵਿਚ ਹੀ ਇਕ ਸ੍ਰੇਸ਼ਟ ਬੀਨ-ਵਾਦਕ ਵੀ ਬਣ ਗਿਆ ।

ਪੰਜਾਬ ਦੀ ਵੰਡ ਪਿਛੋਂ ਮੁਹੰਮਦ ਸ਼ਰੀਫ਼ ਪਾਕਿਸਤਾਨ ਦੇ ਨਾਗਰਿਕ ਬਣ ਗਏ । ਪਾਕਿਸਤਾਨ ਦੇ ਵੱਖ ਵੱਖ ਰੇਡੀਓ ਸਟੇਸ਼ਨਾਂ ਤੋਂ ਉਨ੍ਹਾਂ ਦੇ ਸਿਤਾਰ ਵਾਦਨ ਦੇ ਪ੍ਰੋਗਰਾਮ ਅਕਸਰ ਪ੍ਰਸਾਰਿਤ ਹੁੰਦੇ ਰਹਿੰਦੇ ਹਨ । ਵਰਤਮਾਨ ਸਮੇਂ ਦੇ ਸਿਤਾਰ ਵਾਦਕਾਂ ਵਿਚ ਮੁਹੰਮਦ ਸ਼ਰੀਫ ਦਾ ਨਾਂ ਬੜੇ ਆਦਰ-ਸਤਿਕਾਰ ਨਾਲ ਲਿਆ ਜਾਂਦਾ ਹੈ ।

# ਅੱਲਾ ਰੱਖਾ ਖ਼ਾਂ

ਤਬਲੇ ਦੇ ਖੇਤਰ ਵਿਚ ਆਪਣੇ ਮਹਾਨ ਕਲਾਕਾਰਾਂ ਉਤੇ ਪੰਜਾਬ ਨੂੰ ਮਾਣ ਹੈ। ਇਨ੍ਹਾਂ ਕਲਾਕਾਰਾਂ ਵਿਚੋਂ ਸਭ ਤੋਂ ਪ੍ਰਸਿੱਧ ਨਾਂ ਉਸਤਾਦ ਅੱਲਾ ਰੱਖਾ ਖ਼ਾਂ ਦਾ ਹੈ।

ਅੱਲਾ ਰੱਖਾ ਦਾ ਜਨਮ ਜ਼ਿਲਾ ਗੁਰਦਾਸਪੁਰ ਦੇ ਇਕ ਪਿੰਡ ਰਤਨ ਗੜ੍ਹ ਵਿਖੇ ਸੰਨ 1915 ਈ: ਨੂੰ ਹਾਸ਼ਿਮ ਅਲੀ ਦੇ ਘਰ ਹੋਇਆ। ਹਾਸ਼ਿਮ ਅਲੀ ਇਕ ਸਾਧਾਰਣ ਕਿਸਾਨ ਸੀ। ਕਿਸਾਨ ਪਰਿਵਾਰ ਵਿਚ ਪੈਦਾ ਹੋਣ ਕਾਰਣ ਅੱਲਾ ਰੱਖਾ ਖ਼ਾਂ ਨੂੰ ਸੰਗੀਤਕ ਵਾਤਾਵਰਣ ਪ੍ਰਾਪਤ ਨਾ ਹੋਇਆ। ਪਰ ਉਨ੍ਹਾਂ ਦੇ ਅੰਦਰ ਇਸ ਕਲਾ ਦੇ ਸੰਸਕਾਰ ਮੌਜੂਦ ਸਨ। ਬਾਲ ਅਵਸਥਾ ਵਿਚ ਉਨ੍ਹਾਂ ਦਾ ਸੰਗੀਤ ਵੱਲ ਝੁਕਾਓ ਸੀ। ਜਦੋਂ ਉਨ੍ਹਾਂ ਨੂੰ ਕਿਸੇ ਪਾਸਿਓਂ ਸੰਗੀਤਕ ਸੁਰ ਜਾਂ ਤਬਲਾ ਵਾਦਨ ਸੁਣਾਈ ਦਿੰਦਾ ਉਹ ਤੁਰੰਤ ਉਸ ਪਾਸੇ ਖਿਚੇ ਜਾਂਦੇ। ਸੁਰ ਤਾਲ ਦੀ ਮਸਤੀ ਵਿਚ ਉਹ ਘੰਟਿਆਂ ਬੱਧੀ ਝੂਮਦੇ ਰਹਿੰਦੇ। ਹੌਲੇ ਹੌਲੇ ਉਨ੍ਹਾਂ ਦੇ ਅੰਦਰ ਸੰਗੀਤ ਦਾ ਸ਼ੌਕ ਵਧਦਾ ਗਿਆ। ਬਚਪਨ ਵਿਚ ਉਨ੍ਹਾਂ ਨੂੰ ਸ਼ਾਸਤਰੀ ਸੰਗੀਤ ਦਾ ਵਾਤਾਵਰਣ ਕੋਈ ਬਹੁਤਾ ਚੰਗਾ ਨਹੀਂ ਮਿਲਿਆ। ਥੀਏਟ੍ਰੀਕਲ ਤਰਜ਼ਾਂ ਗਾਉਣ ਦੀ ਉਨ੍ਹਾਂ ਨੂੰ ਕਾਫ਼ੀ ਚੇਟਕ ਲੱਗ ਗਈ। ਕਈ ਗਾਣਿਆਂ ਨੂੰ ਉਹ ਸੁਣ ਸੁਣਾ ਕੇ ਚੰਗੀ ਤਰਾਂ ਗਾਉਣ ਲਗ ਪਏ। ਜਦੋਂ ਉਨ੍ਹਾਂ ਦੀ ਉਮਰ 15 ਵਰ੍ਹਿਆਂ ਦੀ ਹੋਈ ਤਾਂ ਪਠਾਨ-ਕੋਟ ਦੀ ਇਕ ਨਾਟਕ ਕੰਪਨੀ ਨੇ ਉਨ੍ਹਾਂ ਨੂੰ ਆਪਣੀ ਸੰਗੀਤ ਮੰਡਲੀ ਵਿਚ ਭਰਤੀ ਕਰ ਲਿਆ। ਸ਼੍ਰੋਤੇ ਉਨ੍ਹਾਂ ਦੇ ਮਧੁਰ ਸੰਗੀਤ ਤੋਂ ਬਹੁਤ ਪ੍ਰਭਾਵਿਤ ਹੁੰਦੇ ਸਨ। ਉਸ ਕੰਪਨੀ ਦੁਆਰਾ ਅੱਲਾ ਰੱਖਾ ਦਾ ਨਾਂ ਕਾਫ਼ੀ ਪ੍ਰਸਿੱਧ ਹੋ ਗਿਆ। ਇਸੇ ਸਮੇਂ ਦੇ ਦੌਰਾਨ ਉਨ੍ਹਾਂ ਦੀ ਮੁਲਾਕਾਤ ਉਸਤਾਦ ਲਾਲ ਮੁਹੰਮਦ ਨਾਲ ਹੋ ਗਈ।

ਸ੍ਰੀ ਲਾਲ ਮੁਹੰਮਦ, ਉਸਤਾਦ ਕਾਦਰ ਬਖ਼ਸ਼ ਦੇ ਸ਼ਗਿਰਦਾਂ ਵਿਚੋਂ ਪ੍ਰਸਿੱਧ ਤਬਲਾ-ਵਾਦਕ ਸਨ। ਅੱਲਾ ਰੱਖਾ ਖ਼ਾਂ ਨੇ ਤਬਲੇ ਦੀ ਮੁਢਲੀ ਸਿੱਖਿਆ ਲਾਲ ਮੁਹੰਮਦ ਤੋਂ ਗ੍ਰਹਿਣ ਕੀਤੀ।

ਸੰਗੀਤਕ ਸੰਸਕਾਰ ਤਾਂ ਉਨ੍ਹਾਂ ਦੇ ਅੰਦਰ ਪਹਿਲਾਂ ਹੀ ਮੌਜੂਦ ਸਨ। ਥੋੜੇ ਸਮੇਂ ਵਿਚ ਹੀ ਉਨ੍ਹਾਂ ਨੂੰ ਤਬਲੇ ਤੇ ਚੰਗਾ ਅਧਿਕਾਰ ਪ੍ਰਾਪਤ ਹੋ ਗਿਆ। ਗੁਣ ਗ੍ਰਾਹਕ ਤਬੀਅਤ ਹੋਣ ਕਾਰਣ ਉਨ੍ਹਾਂ ਦੀ ਸੰਗੀਤਕ ਜਗਿਆਸਾ ਹੋਰ ਤੀਬਰ ਹੁੰਦੀ ਜਾ ਰਹੀ ਸੀ। ਉਨ੍ਹਾਂ ਨੇ ਉਸਤਾਦ ਕਾਦਰ ਬਖ਼ਸ਼ ਕੋਲੋਂ ਤਬਲੇ ਦੀ ਉੱਚ ਸਿਖਿਆ ਲੈਣ ਦਾ ਦ੍ਰਿੜ ਇਰਾਦਾ ਕਰ ਲਿਆ। ਇਸ ਮੰਤਵ ਲਈ ਅੱਲਾ ਖ਼ਾਂ ਆਪਣੇ ਚਾਚੇ ਨਾਲ ਲਾਹੌਰ ਚਲੇ ਗਏ। ਉਨ੍ਹਾਂ ਉਸਤਾਦ ਕਾਦਰ ਬਖ਼ਸ਼ ਦੀ ਸ਼ਾਗਿਰਦੀ ਕਰਕੇ ਤਬਲੇ ਦੀ ਬਾਕਾਇਦਾ ਤਾਲੀਮ ਲੈਣੀ ਆਰੰਭ ਕੀਤੀ। ਉਸਤਾਦ ਕਾਦਰ ਬਖ਼ਸ਼ ਤੋਂ ਅਲਾ ਰੱਖਾ ਨੂੰ "ਪੰਜਾਬ ਬਾਜ਼ ਦੀ ਪੂਰਣ ਸਿੱਖਿਆ ਮਿਲੀ। ਰੋਸ਼ਨ ਦਿਮਾਗ਼ ਹੋਣ ਕਾਰਣ ਉਨ੍ਹਾਂ ਨੂੰ ਥੋੜੇ ਵਰ੍ਹਿਆਂ ਵਿਚ ਹੀ ਤਬਲਾ ਵਾਦਨ ਵਿਚ ਕਾਫ਼ੀ ਗਿਆਨ ਪ੍ਰਾਪਤ ਹੋ ਗਿਆ। ਲਾਹੌਰ ਦੀਆਂ ਕਈ ਸੰਗੀਤ ਮਹਿਫਲਾਂ ਵਿਚ ਉਨ੍ਹਾਂ ਨੇ ਤਬਲਾ-ਵਾਦਨ ਪੇਸ਼ ਕੀਤਾ। ਸੰਗੀਤ-ਪ੍ਰੇਮੀ ਉਨ੍ਹਾਂ ਦੀ ਵਾਦਨ ਸ਼ੈਲੀ ਤੇ ਮੁਗਧ ਹੋ ਗਏ। ਹੌਲੀ ਹੌਲੀ ਅੱਲਾ ਰੱਖਾ ਖ਼ਾਂ ਦੀ ਸ਼ੁਹਰਤ ਰੇਡੀਓ ਸਟੇਸ਼ਨ ਤੱਕ ਵੀ ਪਹੁੰਚ ਗਈ। ਫਲ ਸਰੂਪ ਉਨਾਂ ਦੇ ਤਬਲਾ-ਵਾਦਨ ਦੇ ਪ੍ਰੋਗਰਾਮ ਲਾਹੌਰ ਅਤੇ ਦਿੱਲੀ ਕੇਂਦਰਾਂ ਤੋਂ ਪ੍ਰਸਾਰਤ ਹੋਣ ਲੱਗੇ। ਗਾਇਕ, ਵਾਦਕ ਅਤੇ ਸੰਗੀਤ ਪ੍ਰੇਮੀ ਉਨ੍ਹਾਂ ਦਾ ਵਾਦਨ ਬੜੀ ਉਤਸੁਕਤਾ ਨਾਲ ਸੁਣਦੇ ਸਨ। ਜੀਵਨ ਦਾ ਕੁਝ ਭਾਗ ਉਨ੍ਹਾਂ ਨੇ ਰੇਡੀਓ ਦੇ ਸਟਾਫ਼ ਕਲਾਕਾਰ ਦੇ ਤੌਰ ਤੇ ਬਿਤਾਇਆ। ਲਗਭਗ ਸੰਨ 1937 ਈ: ਵਿਚ ਉਹ ਬੰਬਈ ਚਲੇ ਗਏ।

ਬੰਬਈ, ਫਿਲਮ ਕਲਾ ਦਾ ਕੇਂਦਰ ਹੋਣ ਕਾਰਣ ਕਈ ਫਿਲਮ ਕੰਪਨੀਆਂ ਦੇ ਮਾਲਕਾਂ ਨੇ ਅੱਲਾ ਰੱਖਾ ਖ਼ਾਂ ਨੂੰ ਸੰਗੀਤ ਨਿਰਦੇਸ਼ਕ ਬਣਨ ਦੀ ਪੇਸ਼ਕਸ਼ ਕੀਤੀ। ਸੰਨ 1942 ਵਿਚ ਉਨ੍ਹਾਂ ਨੇ ਰੇਡੀਓ ਦੀ ਸੇਵਾ ਤਿਆਗ ਦਿੱਤੀ ਤੇ ਫਿਲਮੀ ਸੰਸਾਰ ਵਿਚ ਸੰਗੀਤ ਨਿਰਦੇਸ਼ਕ ਦੇ ਤੌਰ ਤੇ ਪ੍ਰਵੇਸ਼ ਕੀਤਾ। ਸੰਗੀਤ ਦੇ ਬਹੁ-ਮੁਖੀ ਪ੍ਰਤਿਭਾ ਦਾ ਸੁਆਮੀ ਹੋਣ ਦੇ ਕਾਰਣ ਉਨ੍ਹਾਂ ਨੇ ਫਿਲਮੀ ਸੰਗੀਤ ਨੂੰ ਇਕ ਨਵੀਂ ਸੇਧ ਪ੍ਰਦਾਨ ਕੀਤੀ। ਅੱਲਾ ਰੱਖਾ ਖ਼ਾਂ ਨੇ ਸ਼ਾਸਤਰੀ ਸੰਗੀਤ ਵਿਚ ਪੰਜਾਬੀ ਰੰਗ ਦੀਆਂ ਸੰਗੀਤਕ ਛੋਹਾਂ ਦੇ ਕੇ ਇਕ ਨਵਾਂ ਰੰਗ ਭਰ ਦਿੱਤਾ। ਫਿਲਮੀ ਭੌਰੇ ਉਨ੍ਹਾਂ ਦੀ ਸਿਰਜਾਣਾਤਮਕ ਕਲਾ ਦੇ ਕਾਇਲ ਹੋ ਗਏ। ਉਹ ਇਕ ਸਫਲ ਸੰਗੀਤ ਨਿਰਦੇਸ਼ਕ ਪ੍ਰਸਿੱਧ ਹੋ ਗਏ। ਜਿਨ੍ਹਾਂ ਫਿਲਮ ਕੰਪਨੀਆਂ ਵਿਚ ਉਨ੍ਹਾਂ ਨੇ ਸੰਗੀਤ ਨਿਰਦੇਸ਼ਕ ਦੇ ਤੌਰ ਤੇ ਕੰਮ ਕੀਤਾ ਉਨ੍ਹਾਂ ਵਿਚੋਂ ਸਨਰਾਈਜ਼ ਪਿਕਚਰ, ਮੋਹਨ ਸਟੂਡੀਓ, ਸਾਦਿਕ ਪ੍ਰੋਡਕਸ਼ਨ ਅਤੇ ਰੰਗ ਮਹਿਲ ਸਟੂਡੀਓ ਵਧੇਰੇ ਪ੍ਰਸਿੱਧ ਹਨ।

ਅੱਲਾ ਰੱਖਾ ਖ਼ਾਂ ਨਾ ਕੇਵਲ ਗਾਇਕਾਂ ਦੀ ਸੰਗਤ ਜਾਂ ਸੁਤੰਤਰ ਵਾਦਨ ਵਿਚ ਹੀ ਮਾਹਰ ਹਨ ਸਗੋਂ ਤੰਤ੍ਰਕਾਰਾਂ ਦੀ ਸੰਗਤ ਕਰਨ ਵਿਚ ਵੀ ਉਹ ਅਦੁੱਤੀ ਹਨ। ਜਿਨ੍ਹਾਂ ਸ੍ਰੋਤਿਆਂ ਨੇ ਉਨ੍ਹਾਂ ਨੂੰ ਪੰਡਤ ਰਵੀ ਸ਼ੰਕਰ ਦੇ ਸਿਤਾਰ ਵਾਦਨ ਨਾਲ ਤਬਲੇ ਤੇ ਸੰਗਤ ਕਰਦਿਆਂ ਵੇਖਿਆ ਹੈ ਉਨ੍ਹਾਂ ਦੇ ਮਨਾਂ ਉਤੇ ਉਨ੍ਹਾਂ ਦੀ ਕਲਾ ਪ੍ਰਬੀਨਤਾ ਦੀ ਅਮਿੱਟ ਛਾਪ ਸਦਾ ਲਈ ਉੱਕਰੀ ਗਈ ਹੈ। ਤੰਤ੍ਰਕਾਰ ਦੀਆਂ ਸੁਰਾਵਲੀਆਂ ਅਤੇ ਉਨ੍ਹਾਂ ਦੇ ਤਬਲੇ ਦੇ ਬੋਲ ਸ੍ਰੋਤਿਆਂ ਨੂੰ ਇੰਜ ਪ੍ਰਤੀਤ ਹੁੰਦੇ ਹਨ ਜਿਵੇਂ ਰੰਗ ਮੰਚ ਤੇ ਦੋ ਵਿਅਕਤੀ ਸਵਾਲ-ਜਵਾਬ ਕਰ ਰਹੇ ਹੋਣ।

ਅੱਲਾ ਰੱਖਾ ਖ਼ਾਂ ਨੇ ਪੰਡਤ ਰਵੀ ਸ਼ੰਕਰ ਨਾਲ ਕਈ ਪੱਛਮੀ ਦੇਸ਼ਾਂ ਦਾ ਦੌਰਾ ਕਰਕੇ

ਭਾਰਤੀ ਸੰਗੀਤ ਦਾ ਗੌਰਵ ਵਧਾਉਣ ਵਿਚ ਵਡਮੁੱਲਾ ਯੋਗਦਾਨ ਪਾਇਆ ਹੈ । ਅੱਲਾ ਰੱਖਾ ਦਾ ਪੁੱਤਰ ਜ਼ਾਕਿਰ ਹੁਸੈਨ ''ਪੰਜਾਬੀ ਬਾਜ'' ਦਾ ਉੱਚਤਮ ਨਮੂਨਾ ਸਾਡੇ ਸਾਹਮਣੇ ਪੇਸ਼ ਕਰ ਰਹੇ ਹਨ । ਭਾਰਤ ਨੂੰ ਉਸ ਨਵ-ਪੁੰਗਰਦੇ ਕਲਾਕਾਰ ਉਤੇ ਬੜਾ ਮਾਣ ਹੈ । ਅੱਲਾ ਰੱਖਾ ਖਾਂ ਨੂੰ ਵਰਤਮਾਨ ਸਮੇਂ ਦਾ ਸਰਬੋਤਮ ਤਬਲਾ-ਵਾਦਕ ਮੰਨਿਆ ਜਾਂਦਾ ਹੈ । ਪੰਜਾਬ ਨੂੰ ਇਸ ਮਹਾਨ ਕਲਾਕਾਰ ਉਤੇ ਅਜੇ ਬਹੁਤ ਉਮੀਦਾਂ ਹਨ ।

—0—

# ਤ੍ਰਿਲੋਚਨ ਸਿੰਘ

ਉੱਤਰ ਭਾਰਤੀ ਸੰਗੀਤ ਦੇ ਖੇਤਰ ਵਿਚ ਕਿਰਾਨਾ ਘਰਾਣੇ ਨੂੰ ਮਧੁਰ ਤੇ ਦਿਲ ਟੁੰਬਵੀਂ ਗਾਇਕੀ ਦੇ ਕਾਰਣ, ਵਰਤਮਾਨ ਕਾਲ ਵਿਚ ਸਰਬੋਤਮ ਸਥਾਨ ਪ੍ਰਾਪਤ ਹੈ। ਜਿਨ੍ਹਾਂ ਕਲਾਕਾਰਾਂ ਨੂੰ ਇਸ ਘਰਾਣੇ ਦੀ ਗਾਇਕੀ ਦੀ ਵਿਧੀ ਪੂਰਬਕ ਸਿਖਿਆ ਲੈਣ ਦਾ ਸੁਭਾਗ ਪ੍ਰਾਪਤ ਹੋਇਆ ਹੈ ਉਨ੍ਹਾਂ ਵਿਚੋਂ ਸ. ਤ੍ਰਿਲੋਚਨ ਸਿੰਘ ਦਾ ਨਾਂ ਪਹਿਲੀ ਕਤਾਰ ਵਿਚ ਆਉਂਦਾ ਹੈ ।

ਸ. ਤ੍ਰਿਲੋਚਨ ਸਿੰਘ ਦਾ ਜਨਮ 19 ਸਤੰਬਰ, 1919 ਨੂੰ ਇਕ ਮੱਧਵਰਗ ਪਰਿਵਾਰ ਵਿਚ ਪਿੰਡ ਡਿੰਗਾ, ਜ਼ਿਲਾ ਗੁਜਰਾਤ ਵਿਖੇ ਹੋਇਆ । ਇਨ੍ਹਾਂ ਦੇ ਪਿਤਾ ਦਾ ਨਾਂ ਸ਼ਿਵਚਰਨ ਸਿੰਘ ਅਤੇ ਮਾਤਾ ਦਾ ਰਾਮ ਰੱਖੀ ਸੀ। ਜਿਸ ਵੇਲੇ ਉਨ੍ਹਾਂ ਦੀ ਮਾਤਾ ਦਾ ਦੇਹਾਂਤ ਹੋਇਆ ਤਾਂ ਤ੍ਰਿਲੋਚਨ ਸਿੰਘ ਅਜੇ ਬਾਲ ਅਵਸਥਾ ਵਿਚ ਹੀ ਸਨ। ਉਹ ਆਰੰਭ ਤੋਂ ਹੀ ਅਲਬੇਲੀ ਤਬੀਅਤ ਦੇ ਮਾਲਕ ਸਨ। ਪਿਤਾ ਦੀਆਂ ਧਾਰਮਿਕ ਰੁਚੀਆਂ ਦਾ ਇਨ੍ਹਾਂ ਦੇ ਮਨ ਤੇ ਬੜਾ ਗਹਿਰਾ ਪ੍ਰਭਾਵ ਪਿਆ। ਸ਼ਬਦ ਕੀਰਤਨ ਦੁਆਰਾ ਇਨ੍ਹਾਂ ਨੇ ਸੰਗੀਤ ਖੇਤਰ ਵਿਚ ਪ੍ਰਵੇਸ਼ ਕੀਤਾ। ਤ੍ਰਿਲੋਚਨ ਸਿੰਘ ਨੂੰ ਪਿੰਡ ਦੇ ਸਕੂਲ ਵਿਚ ਪੜ੍ਹਨ ਪਾਇਆ ਗਿਆ। ਉਨ੍ਹਾਂ ਨੇ ਮਿਡਲ ਪਾਸ ਕਰ ਲਈ ਅਤੇ ਹਾਈ ਸਕੂਲ ਵਿਚ ਦਾਖਲ ਹੋ ਗਏ ।

ਤ੍ਰਿਲੋਚਨ ਸਿੰਘ ਨੇ ਸੰਗੀਤ ਦੀ ਪ੍ਰਾਰੰਭਿਕ ਸਿੱਖਿਆ ਪਟਿਆਲਾ ਘਰਾਣੇ ਦੇ ਇਕ ਗਾਇਕ ਪਿਆਰੇ ਖਾਂ ਤੋਂ ਪ੍ਰਾਪਤ ਕੀਤੀ। ਪਿਆਰੇ ਖਾਂ ਤੋਂ ਇਨ੍ਹਾਂ ਨੇ ਆਰੰਭ ਵਿਚ ''ਸਫ਼ਰਦਾਈ ਅੰਗ'' ਦੀ ਗਾਇਕੀ ਸਿਖੀ। ਪਿਆਰੇ ਖਾਂ ਉਨ੍ਹਾਂ ਦੇ ਪਿੰਡ ਦਾ ਮੀਰਾਸੀ ਸੀ। 16 ਸਾਲ ਦੀ ਉਮਰ ਵਿਚ ਉਨ੍ਹਾਂ ਨੇ ਦੂਜੇ ਦਰਜੇ ਵਿਚ ਮੈਟ੍ਰਿਕ ਪਾਸ ਕਰ ਲਈ। ਤ੍ਰਿਲੋਚਨ ਸਿੰਘ ਵਿਚ ਸੰਗੀਤਕ ਰੁਚੀਆਂ ਵਧੇਰੇ ਪ੍ਰਬਲ ਹੁੰਦੀਆਂ ਗਈਆਂ। ਉਨ੍ਹਾਂ ਦੇ ਪਿਤਾ ਦੀ ਇਹ ਤੀਬਰ ਇੱਛਾ ਸੀ ਕਿ ਤ੍ਰਿਲੋਚਨ ਸਿੰਘ ਪੜ੍ਹ ਲਿਖ ਕੇ ਕੋਈ ਵੱਡਾ ਅਫ਼ਸਰ ਬਣੇ । ਪਿਤਾ ਨੇ ਇਸ ਉਦੇਸ਼ ਦੀ ਪੂਰਤੀ ਲਈ ਤ੍ਰਿਲੋਚਨ ਸਿੰਘ ਨੂੰ ਦਿਆਲ ਸਿੰਘ ਕਾਲਜ ਲਾਹੌਰ ਵਿਚ ਦਾਖਲ ਕਰਵਾ ਦਿਤਾ ।

ਫੀਰੋਜ਼ ਨਿਜ਼ਾਮੀ ਦੀ ਗਾਇਨ ਸ਼ੈਲੀ ਦਾ ਤ੍ਰਿਲੋਚਨ ਸਿੰਘ ਦੇ ਮਨ ਤੇ ਬੜਾ ਡੂੰਘਾ ਅਸਰ ਪਿਆ। ਉਨ੍ਹਾਂ ਨੇ ਨਿਜ਼ਾਮੀ ਕੋਲੋਂ ਗਾਇਨ ਸਿੱਖਣ ਦਾ ਪੱਕਾ ਇਰਾਦਾ ਬਣਾ ਲਿਆ। ਜਿਸ ਵੇਲੇ ਫੀਰੋਜ਼ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਤ੍ਰਿਲੋਚਨ ਸਿੰਘ ਨੂੰ ਆਪਣੇ ਉਸਤਾਦ ਵਹੀਦ ਖਾਂ ਪਾਸੋਂ ਗਾਇਨ ਸਿੱਖਣ ਦੀ ਰਾਇ ਦਿੱਤੀ ।

ਉਸਤਾਦ ਵਹੀਦ ਖਾਂ ਜੈਪੁਰ ਘਰਾਣੇ ਦੇ ਮਹਾਨ ਗਾਇਕ ਬਹਿਰਾਮ ਖਾਂ ਕੋਹਲਾਪੁਰ ਦੇ ਉਸਤਾਦ ਅੱਲਾ ਦੀਆ ਖਾਂ ਦੇ ਸ਼ਾਗਿਰਦ ਸਨ। ਤ੍ਰਿਲੋਚਨ ਸਿੰਘ ਨੇ ਉਸਤਾਦ ਵਹੀਦ ਖਾਂ ਕੋਲੋਂ ਗਾਇਨ ਸਿੱਖਣ ਦੀ ਅਰਜ਼ ਕੀਤੀ। ਵਹੀਦ ਖਾਂ ਨੇ ਮੱਥੇ ਤੇ ਤੀਹਰੇ ਵੱਟ ਪਾ ਕੇ ਤੱਕਿਆ ਅਤੇ ਹੱਸ ਕੇ ਟਾਲ ਛੱਡਿਆ। ਉਸ ਵੇਲੇ ਕਿਸੇ ਸਿੱਖ ਲੜਕੇ ਦਾ ਮੁਸਲਮਾਨ ਉਸਤਾਦ ਕੋਲੋਂ ਗਾਇਨ ਸਿੱਖਣਾ ਇਕ ਨਾਮੁਮਕਿਨ ਜਿਹੀ ਗੱਲ ਸੀ। ਤ੍ਰਿਲੋਚਨ ਸਿੰਘ ਨੇ ਉਸਤਾਦ ਨੂੰ ਪ੍ਰਸੰਨ ਕਰਨ ਲਈ ਹਰ ਤਰ੍ਹਾਂ ਦੇ ਯਤਨ ਕੀਤੇ ਪਰ ਨਿਸਫਲ ਰਹੇ। ਪੱਛਦਿਆਂ ਪੁੱਛਾਂਦਿਆਂ ਉਨ੍ਹਾਂ ਨੂੰ ਇਕ ਦਿਨ ਬੁੱਧਾਂ ਨਾਂ ਦੀ ਇਕ ਮਾਈ ਕੋਲੋਂ ਉਸਤਾਦ ਦੀ ਕਮਜ਼ੋਰ ਨਾੜ ਦਾ ਪਤਾ ਲਗ ਗਿਆ। ਮਾਈ ਬੁੱਧਾਂ ਨੇ "ਹਾਂਡੀ" ਪਕਾਉਣ ਦੀ ਜਾਚ ਦੱਸੀ ਅਤੇ ਇਹ ਵੀ ਦੱਸਿਆ ਕਿ ਉਸਤਾਦ ਨੂੰ ਦੇਸੀ ਘਿਉ ਦਾ ਬੜਾ ਸ਼ੌਕ ਹੈ। ਤ੍ਰਿਲੋਚਨ ਸਿੰਘ ਨੂੰ ਇਹ ਵੀ ਪਤਾ ਲਗਿਆ ਕਿ ਉਸਤਾਦ ਨੂੰ ਗਜਰੇਲਾ ਖਾਣ ਦਾ ਵੀ ਬਹੁਤ ਸ਼ੌਕ ਹੈ। ਤ੍ਰਿਲੋਚਨ ਸਿੰਘ ਨੇ ਆਪਣੇ ਪਿੰਡੋਂ ਦੇਸੀ ਘਿਉ ਦੇ ਦੋ ਟੀਨ ਲਿਆ ਕੇ ਉਸਤਾਦ ਨੂੰ ਭੇਟਾ ਕੀਤੇ ਅਤੇ ਉਸ ਦਿਨ "ਹਾਂਡੀ" ਵੀ ਆਪਣੇ ਹੱਥੀਂ ਤਿਆਰ ਕੀਤੀ। ਇਨ੍ਹਾਂ ਗੱਲਾਂ ਤੋਂ ਖੁਸ਼ ਹੋ ਕੇ ਉਸਤਾਦ ਨੇ ਉਨ੍ਹਾਂ ਨੂੰ ਗਾਇਨ ਸਿਖਾਉਣ ਲਈ ਰਜ਼ਾਮੰਦੀ ਦੇ ਦਿੱਤੀ ਅਤੇ ਉਸਦੀ ਸਿੱਖਿਆ ਸ਼ੁਰੂ ਹੋ ਗਈ।

ਉਸਤਾਦ ਨੇ ਆਰੰਭ ਵਿਚ ਤਾਨਪੂਰੇ ਨਾਲ ਕੇਵਲ ਸ਼ੜਜ ਸੁਰ ਦਾ ਰਿਆਜ਼ ਕਰਵਾਇਆ। ਇਹ ਸਿਲਸਲਾ ਲਗਭਗ ਛੇ ਮਹੀਨੇ ਚਾਲੂ ਰਿਹਾ। ਖੁੱਲੀ ਆਵਾਜ਼ ਵਿਚ ਕਿਰਾਨੇ ਘਰਾਣੇ ਦੀ ਵਿਸ਼ੇਸ਼ ਸ਼ੈਲੀ ਦੇ ਅਲੰਕਾਰਾਂ ਦਾ ਤਬਲੇ ਦੇ ਠੇਕੇ ਨਾਲ ਅਭਿਆਸ ਕਰਵਾਇਆ। ਇਹ ਅਭਿਆਸ ਲਗਭਗ ਦੋ ਵਰ੍ਹੇ ਤਕ ਜਾਰੀ ਰਿਹਾ। ਉਸਤਾਦ ਨੇ ਜਦੋਂ ਅਨੁਭਵ ਕੀਤਾ ਕਿ ਸੁਰਾਂ ਦੇ ਸਹੀ ਟਿਕਾਣੇ ਇਸ ਦੇ ਕੰਨ ਵਿਚ ਬੈਠ ਗਏ ਹਨ ਤਦ ਕਿਤੇ ਜਾ ਕੇ ਰਾਗ ਦੀ ਸਿੱਖਿਆ ਸ਼ੁਰੂ ਕੀਤੀ। ਸਭ ਤੋਂ ਪਹਿਲਾਂ ਯਮਨ ਰਾਗ ਵਿਚ ਕਿਰਾਨਾ ਸ਼ੈਲੀ ਦੇ ਉਤਪਾਦਕ ਪਲਟੇ ਰਟਾਏ।

ਇਸ ਤੋਂ ਬਾਅਦ ਯਮਨ ਰਾਗ ਦੇ ਵਿਲੰਬਿਤ ਖ਼ਿਆਲ "ਸਲੋਨਾ ਰੇ ਮੋਹਾ ਬਾਲਮਵਾ । ਮੈਂ ਤੋਂ ਵਾਹੂ ਦੇਸ ਕੇ ਬਲਿਹਾਰੀ।" ਦੁਆਰਾ ਰਾਗ ਦੀ ਬੜ੍ਹਤ (ਵਿਸਤਾਰ) ਸਿਖਾਈ। ਵਿਸਤਾਰ ਕਰਨ ਵੇਲੇ ਨਿਸ਼ਾਦ ਅਤੇ ਗੰਧਾਰ ਦੀ ਸੁਰ ਸੰਗਤੀ ਤੇ ਵਧੇਰੇ ਬਲ ਦਿੱਤਾ ਜਾਂਦਾ ਸੀ। ਕਿਰਾਨਾ ਗਾਇਕੀ ਵਿਚ 'ਸਾਗ, ਰੇਮੇ, ਗਪ, ਮੇਧ, ਪਨੀ ਧਸਾ ਧਸਾਂ ਨੀਰੇ', ਧਮੇ, ਪਨੀ, ਮੇਧ ਗਪ, ਰੇਮੇ, ਸਾਗ, ਨੀਰੇਸਾ.।' ਆਦਿ ਸੁਰ ਸੰਗਤੀਆਂ ਦੀ ਵਰਤੋਂ ਯਮਨ ਰਾਗ ਵਿਚ ਬਹੁਤ ਕੀਤੀ ਜਾਂਦੀ ਹੈ। ਲਗਭਗ ਛੇ ਮਹੀਨੇ ਉਸਤਾਦ ਵਲੋਂ ਉਨ੍ਹਾਂ ਨੂੰ ਇਸ ਵਿਲੰਬਿਤ ਖ਼ਿਆਲ ਦੀ ਬੜ੍ਹਤ ਕਰਨ ਦੀ ਸਿੱਖਿਆ ਮਿਲੀ। ਇਸ ਤੋਂ ਉਪਰੰਤ ਇਸੇ ਰਾਗ ਵਿਚ "ਤਰਾਨਾ" ਅਤੇ ਦਰੁਤ ਖ਼ਿਆਲ "ਪੀਅਰਵਾ ਤਿਹਾਰੀ ਨੇਕ ਨਜ਼ਰ ਪਰ ਬਾਰ ਬਾਰ ਗਈ ਹੂੰ ਬਲਿਹਾਰੀ" ਦੀ ਸਿੱਖਿਆ ਮਿਲੀ।

ਇਸ ਤੋਂ ਬਾਅਦ ਮੁਲਤਾਨੀ ਰਾਗ ਦਾ ਵਿਲੰਬਿਤ ਖਿਆਲ "ਕਵਨ ਦੇਸ ਗਏ ਰੇ ਸਈਆਂ, ਮੇਰਾ ਬਾਲਮਵਾ, ਮੈਂ ਤੋ ਵਾਹੂ ਦੇਸ ਕੇ ਬਲਿਹਾਰੀ। ਉਨ ਬਿਨ ਸਦਾ ਰੰਗ ਕਾ ਕਰੀਏ, ਬੀਤ ਗਏ ਜੁਗਵਾ' ਦੀ ਸਿੱਖਿਆ ਮਿਲੀ। ਤ੍ਰਿਲੋਚਨ ਸਿੰਘ ਨੇ ਲਗਭਗ ਅੱਠ ਵਰ੍ਹੇ ਕਿਰਾਨਾ ਗਾਇਕੀ ਦੀ ਸਿੱਖਿਆ ਹਾਸਲ ਕੀਤੀ। ਤ੍ਰਿਲੋਚਨ ਸਿੰਘ ਮੌਜ ਵਿਚ ਆ ਕੇ ਆਖਦੇ ਹੁੰਦੇ ਹਨ "ਬਾਜ ਦਿੱਲੀ ਦਾ ਅਤੇ ਗਾਇਕੀ ਕਿਰਾਨੇ ਦੀ।" ਤ੍ਰਿਲੋਚਨ ਸਿੰਘ ਉਤੇ ਉਸਤਾਦ ਬਹੁਤ ਖੁਸ਼ ਸੀ। ਉਹ ਕਦੇ ਕਦਾਈਂ ਕਲਾਕਾਰ ਦੇ ਅੰਦਾਜ਼ ਵਿਚ ਆਖਿਆ ਕਰਦੇ ਸਨ "ਇਸ ਸਿੱਖ ਕੋ ਮੈਨੇ ਥੋੜਾ ਸਾ ਸਿਖਾ ਦੀਆ ਹੈ, ਅੱਛਾ ਗਾਤਾ ਹੈ।"

ਤ੍ਰਿਲੋਚਨ ਸਿੰਘ ਦੇ ਲਾਹੌਰ ਅਤੇ ਦਿੱਲੀ ਦੇ ਆਕਾਸ਼ਵਾਣੀ ਕੇਂਦਰ ਤੋਂ ਅਨੇਕ ਵਾਰ ਸ਼ਾਸਤਰੀ ਸੰਗੀਤ ਦੇ ਪ੍ਰੋਗਰਾਮ ਪ੍ਰਸਾਰਿਤ ਹੋਏ ਹਨ। ਇਨ੍ਹਾਂ ਨੇ ਕਾਫ਼ੀ ਸਮਾਂ ਬੰਬਈ ਵਿਖੇ ਗੁਜ਼ਾਰਿਆ। ਬਹੁਤ ਸਾਰੇ ਸੰਗੀਤ ਜਗਿਆਸੂਆਂ ਨੂੰ ਇਨ੍ਹਾਂ ਨੇ ਕਿਰਾਨਾ ਗਾਇਕੀ ਦੀ ਸਿੱਖਿਆ ਦਿਤੀ। ਭਾਰਤ ਦੀਆਂ ਵੱਡੀਆਂ ਵੱਡੀਆਂ ਸੰਗੀਤ ਕਾਨਫਰੰਸਾਂ ਵਿਚ ਭਾਗ ਲੈ ਕੇ ਇਨ੍ਹਾਂ ਨੇ ਪੰਜਾਬ ਦਾ ਨਾਂ ਉੱਚਾ ਕੀਤਾ। ਜਿਨ੍ਹਾਂ ਕਾਨਫਰੰਸਾਂ ਵਿਚ ਤ੍ਰਿਲੋਚਨ ਸਿੰਘ ਦਾ ਗਾਇਨ ਬਹੁਤ ਸਲਾਹਿਆ ਗਿਆ ਉਨ੍ਹਾਂ ਵਿਚੋਂ ਪ੍ਰਸਿੱਧ ਸਥਾਨ ਇਹ ਹਨ :—ਕਾਨ੍ਹਪੁਰ, ਕਲਕੱਤਾ, ਜੈਪੁਰ ਜਬਲਪੁਰ, ਨਾਗਪੁਰ, ਬੰਬਈ ਆਦਿ।

ਸ੍ਰ. ਤ੍ਰਿਲੋਚਨ ਸਿੰਘ ਜੀ ਇਤਨੇ ਮਹਾਨ ਕਲਾਕਾਰ ਹੋਣ ਤੇ ਵੀ ਬੜੇ ਨਿਮਰ ਅਤੇ ਸੱਜਣ ਪੁਰਸ਼ ਹਨ। ਦੋਸਤਾਂ ਮਿੱਤਰਾਂ ਅਤੇ ਸ਼ੁਭ ਚਿੰਤਕਾਂ ਦਾ ਉਨ੍ਹਾਂ ਦੇ ਦੁਆਲੇ ਝੁਰਮਟ ਲਗਾ ਰਹਿੰਦਾ ਹੈ। ਅੱਜ ਕੱਲ ਉਨ੍ਹਾਂ ਨੇ ਆਪਣਾ ਨਿਵਾਸ ਸਥਾਨ ਅੰਬਾਲਾ ਨਗਰ ਵਿਖੇ ਬਣਾਇਆ ਹੋਇਆ ਹੈ। ਉਹ ਆਪਣੇ ਸ਼ਾਗਿਰਦਾਂ ਨੂੰ ਕਿਰਾਨਾ ਗਾਇਕੀ ਦੀ ਸਿੱਖਿਆ ਬਿਨਾਂ ਕਿਸੇ ਲੋਭ ਲਾਲਚ ਦੇ, ਮੁਫਤ ਦੇ ਰਹੇ ਹਨ। ਇਹ ਵਿਦਵਾਨ ਸੰਗੀਤਕਾਰ ਪੰਜਾਬ ਦੀ ਸ਼ਾਨ ਹੈ।

—0—

# ਸਲਾਮਤ ਅਲੀ ਅਤੇ ਨਜ਼ਾਕਤ ਅਲੀ

ਭਾਰਤੀ ਸੰਗੀਤ ਦੇ ਘਰਾਣਿਆਂ ਵਿਚ ਪੰਜਾਬ ਦਾ ਸ਼ਾਮਚੁਰਾਸੀ (ਜ਼ਿਲਾ ਹੁਸ਼ਿਆਰਪੁਰ) ਘਰਾਣਾ ਬੜਾ ਉੱਚਾ ਦਰਜਾ ਰਖਦਾ ਹੈ । ਅਕਬਰ ਦੇ ਸਮੇਂ ਇਸ ਘਰਾਣੇ ਦੀ ਨੀਂਹ ਦੋ ਗਾਇਕਾਂ-ਉਸਤਾਦ ਚਾਂਦ ਖਾਂ ਅਤੇ ਉਸਤਾਦ ਸੂਰਜ ਖ਼ਾਂ ਨੇ ਰੱਖੀ । ਇਹ ਦੋਵੇਂ ਉਸ ਕਾਲ ਦੇ ਪ੍ਰਸਿੱਧ ਧਰੁਪਦ ਗਾਇਕ ਸਨ । ਇਸ ਘਰਾਣੇ ਵਿਚ ਦੋ ਵਿਅਕਤੀਆਂ ਦੁਆਰਾ ਕਲਾ ਪ੍ਰਦਰਸ਼ਨ ਕਰਨ ਦੀ ਪ੍ਰਥਾ ਆਰੰਭ ਤੋਂ ਹੀ ਚਲੀ ਆ ਰਹੀ ਹੈ । 20ਵੀਂ ਸਦੀ ਦੇ ਮੁੱਢ ਵਿਚ ਇਸ ਘਰਾਣੇ ਦੇ ਗਾਇਕ ਉਸਤਾਦ ਵਿਲਾਇਤ ਖਾਂ ਅਤੇ ਉਸਤਾਦ ਅਹਿਮਦ ਅਲੀ ਦੀ ਜੋੜੀ ਬਹੁਤ ਪ੍ਰਸਿੱਧ ਸੀ ।

ਉਸ ਪੁਰਾਣੀ ਪਿਰਤ ਨੂੰ ਚਾਲੂ ਰੱਖਣ ਲਈ ਖ਼ੁਦਾ ਨੇ ਉਸਤਾਦ ਵਿਲਾਇਤ ਖ਼ਾਂ ਨੂੰ ਪੁੱਤਰਾਂ ਦੀ ਜੋੜੀ ਬਖਸ਼ੀ । ਉਨ੍ਹਾਂ ਵਿਚੋਂ ਵੱਡੇ ਦਾ ਨਾਂ ਸਲਾਮਤ ਅਲੀ ਅਤੇ ਛੋਟੇ ਦਾ ਨਾਂ ਨਜ਼ਾਕਤ ਅਲੀ ਹੈ । ਸਲਾਮਤ ਅਲੀ ਦਾ ਜਨਮ ਸੰਨ 1924 ਵਿਚ ਅਤੇ ਨਜ਼ਾਕਤ ਦਾ ਜਨਮ 1932 ਈ: ਵਿਚ ਹੋਇਆ । ਉਸਤਾਦ ਵਿਲਾਇਤ ਖਾਂ ਨੇ ਇਨ੍ਹਾਂ ਨੂੰ ਪਹਿਲਾਂ ਧਰੁਪਦ ਗਾਇਕੀ ਦੀ ਅਤੇ ਬਾਅਦ ਵਿਚ ਖ਼ਿਆਲ ਗਾਇਕੀ ਦੀ ਸਿੱਖਿਆ ਦਿੱਤੀ । ਰੌਸ਼ਨ ਦਿਮਾਗ਼ ਹੋਣ ਦੇ ਕਾਰਣ ਉਨ੍ਹਾਂ ਨੂੰ ਜੋ ਕੁਝ ਵੀ ਸਿਖਾਇਆ ਜਾਂਦਾ ਸੀ, ਉਸ ਤੇ ਆਪਣੀ ਛਾਪ ਲਗਾਕੇ ਅਜਿਹੇ ਅੰਦਾਜ਼ ਵਿਚ ਪੇਸ਼ ਕਰਦੇ ਹੁੰਦੇ ਸਨ ਕਿ ਸੁਣ ਕੇ ਸ੍ਰੋਤੇ ਹੈਰਾਨ ਰਹਿ ਜਾਂਦੇ ਸਨ । ਸਲਾਮਤ ਅਲੀ ਦੇ ਗਾਇਨ ਵਿਚ ਗੰਭੀਰਤਾ ਹੈ ਅਤੇ ਨਜ਼ਾਕਤ ਅਲੀ ਦੇ ਗਾਇਨ ਵਿਚ ਨਜ਼ਾਕਤ ਵਧੇਰੇ ਝਲਕਦੀ ਹੈ । ਸੰਗੀਤ ਖੇਤਰ ਵਿਚ ਅੱਜ ਕੱਲ੍ਹ ਇਹ ਜੋੜੀ ਅਦੁੱਤੀ ਮੰਨੀ ਜਾਂਦੀ ਹੈ । ਸੁਰ, ਲੈਅ ਅਤੇ ਤਾਲ ਤੇ ਜਿੰਨਾ ਅਧਿਕਾਰ ਇਨ੍ਹਾਂ ਨੂੰ ਪ੍ਰਾਪਤ ਹੈ, ਸ਼ਾਇਦ ਹੀ ਕਿਸੇ ਵਰਤਮਾਨ ਕਲਾਕਾਰ ਦੇ ਹਿੱਸੇ ਆਇਆ ਹੋਵੇ । ਕੰਠ ਦੀ ਮਧੁਰਤਾ, ਗਮਕਾਂ ਦੀ ਵਰਤੋਂ, ਸੁਰ ਤੇ ਰਾਗ ਉੱਤੇ ਪੂਰਣ ਅਧਿਕਾਰ, ਸਰਗਮ ਗਾਉਣ ਦਾ ਨਿਰਾਲਾ ਢੰਗ ਤਾਨ ਵਿਚ ਬਿਜਲੀ ਜਿਹੀ ਸਫੂਰਤੀ, ਇਨ੍ਹਾਂ ਦੀ ਗਾਇਕੀ ਦੀਆਂ

ਪ੍ਰਮੁਖ ਵਿਸ਼ੇਸ਼ਤਾਵਾਂ ਹਨ। ਸੂਝਵਾਨ ਸ੍ਰੋਤਿਆਂ ਅਤੇ ਸੰਗੀਤ ਆਲੋਚਕਾਂ ਨੂੰ ਸਲਾਮਤ ਨਜ਼ਾਕਤ ਦੀ ਗਾਇਨ ਸ਼ੈਲੀ ਉੱਤੇ ਬੜੇ ਗ਼ੁਲਾਮ ਅਲੀ ਦਾ ਪ੍ਰਭਾਵ ਦਿਖਾਈ ਦਿੰਦਾ ਹੈ ।

ਪੰਜਾਬ ਦੀ ਵੰਡ ਪਿਛੋਂ ਇਹ ਦੋਵੇਂ ਪਾਕਿਸਤਾਨ ਦੇ ਨਾਗਰਿਕ ਬਣ ਗਏ । ਪਾਕਿਸਤਾਨ ਦੇ ਰੇਡੀਓ ਸਟੇਸ਼ਨਾਂ ਤੋਂ ਅਕਸਰ ਅਸੀਂ ਇਨ੍ਹਾਂ ਦਾ ਗਾਇਨ ਸੁਣਦੇ ਰਹਿੰਦੇ ਹਾਂ। ਭਾਰਤ ਦੇ ਭਿੰਨ ਭਿੰਨ ਆਕਾਸ਼ਵਾਣੀ ਕੇਂਦਰਾਂ ਤੋਂ ਵੀ ਇਨ੍ਹਾਂ ਦੇ ਐਲ.ਪੀ. ਆਮ ਤੌਰ ਤੇ ਪ੍ਰਸਾਰਿਤ ਹੁੰਦੇ ਹਨ। ਇਹ ਦੋਵੇਂ ਕਲਾਕਾਰ ਖ਼ਿਆਲ ਅਤੇ ਠੁਮਰੀ ਲਈ ਆਪਣਾ ਸਾਨੀ ਨਹੀਂ ਰੱਖਦੇ। ਸ਼ਾਮ ਚੁਰਾਸੀ ਘਰਾਣੇ ਦੇ ਇਨ੍ਹਾਂ ਪ੍ਰਤਿਨਿਧ ਕਲਾਕਾਰਾਂ ਤੇ ਪੰਜਾਬ ਨੂੰ ਵਿਸ਼ੇਸ਼ ਤੌਰ ਤੇ ਮਾਣ ਹੈ ।



# ਸਰਬਜੀਤ ਕੌਰ

ਵਰਤਮਾਨ ਕਾਲ ਦੀਆਂ ਇਸਤ੍ਰੀ ਕਲਾਕਾਰਾਂ ਵਿਚੋਂ ਸ੍ਰੀਮਤੀ ਸਰਬਜੀਤ ਕੌਰ ਦਾ ਨਾਂ ਬੜੇ ਆਦਰ ਸਤਿਕਾਰ ਨਾਲ ਲਿਆ ਜਾਂਦਾ ਹੈ ।

ਸਰਬਜੀਤ ਕੌਰ ਦਾ ਜਨਮ 19 ਜਨਵਰੀ 1949 ਈ: ਨੂੰ ਜਲੰਧਰ ਵਿਖੇ ਹੋਇਆ । ਇਨ੍ਹਾਂ ਦੇ ਪਿਤਾ ਸ੍ਰੀ ਅੱਛਰ ਸਿੰਘ ਸੰਗੀਤ ਦੇ ਬਹੁਤ ਪ੍ਰੇਮੀ ਸਨ । ਸ੍ਰੀ ਅੱਛਰ ਸਿੰਘ ਦਾ ਘਰ ਸੰਗੀਤ ਕਲਾਕਾਰਾਂ ਲਈ ਇਕ ਬਹੁਤ ਵੱਡਾ ਆਸ਼ਰਮ ਸੀ । ਭਾਰਤ ਦਾ ਸ਼ਾਇਦ ਹੀ ਕੋਈ ਅਜਿਹਾ ਕਲਾਕਾਰ ਹੋਵੇਗਾ ਜੋ ਕਿ ਜਲੰਧਰ ਆਇਆ ਹੋਵੇ ਅਤੇ ਉਨ੍ਹਾਂ ਦੇ ਨਿਵਾਸ-ਸਥਾਨ ਤੇ ਨਾ ਗਿਆ ਹੋਵੇ । ਵਿਸ਼ੇਸ਼ ਕਰਕੇ "ਹਰੀ ਵੱਲਭ ਸੰਗੀਤ ਸੰਮੇਲਨ" ਦੇ ਮੌਕੇ ਤੇ ਤਾਂ ਉਨ੍ਹਾਂ ਦੇ ਘਰ ਗਾਇਕਾਂ ਅਤੇ ਵਾਦਕਾਂ ਦੀ ਭੀੜ ਲੱਗੀ ਰਹਿੰਦੀ ਸੀ । ਅਜਿਹੇ ਵਾਤਾਵਰਣ ਵਿਚ ਪੈਦਾ ਹੋਈ ਸੰਤਾਨ ਨੂੰ ਸੰਗੀਤਕ ਸੰਸਕਾਰ ਕੁਦਰਤ ਵਲੋਂ ਸੁਭਾਵਿਕ ਹੀ ਮਿਲ ਜਾਂਦੇ ਹਨ ।

ਸਰਬਜੀਤ ਨੇ ਸੰਗੀਤ ਦੀ ਪ੍ਰਾਰੰਭਿਕ ਸਿੱਖਿਆ ਆਪਣੇ ਪਿਤਾ ਸ੍ਰੀ ਅੱਛਰ ਸਿੰਘ ਤੋਂ ਪ੍ਰਾਪਤ ਕੀਤੀ । ਸਕੂਲ ਦੀ ਪੜ੍ਹਾਈ ਦੇ ਨਾਲ ਨਾਲ ਇਨ੍ਹਾਂ ਨੂੰ ਸੰਗੀਤ ਦਾ ਵੀ ਬਾਕਾਇਦਾ ਅਭਿਆਸ ਕਰਵਾਇਆ ਜਾਂਦਾ ਸੀ । ਸਰਬਜੀਤ ਜਦ ਨੌਂ ਵਰ੍ਹਿਆਂ ਦੀ ਹੋਈ ਤਾਂ ਇਨ੍ਹਾਂ ਦੇ ਮਨ ਦਾ ਰੁਖ ਗਾਇਨ ਨਾਲੋਂ ਸਿਤਾਰ ਵੱਲ ਵਧੇਰੇ ਹੋ ਗਿਆ । ਸਿਤਾਰ ਦੀ ਆਰੰਭਿਕ ਸਿੱਖਿਆ ਇਨ੍ਹਾਂ ਨੇ ਪੰਡਤ ਰਵੀਸ਼ੰਕਰ ਦੇ ਇਕ ਸ਼ਿਸ਼ ਸ੍ਰੀ ਸੁਰਿੰਦਰ ਕੁਮਾਰ ਛੱਤਾ ਤੋਂ ਲਈ ।

ਜਲੰਧਰ ਨਗਰ ਦਾ ਹਰੀ ਵੱਲਭ ਸੰਗੀਤ ਸੰਮੇਲਨ ਪੰਜਾਬ ਦੇ ਸੰਗੀਤ ਪ੍ਰੇਮੀਆਂ ਅਤੇ ਵਿਸ਼ੇਸ਼ ਕਰਕੇ ਅਭਿਆਸੀਆਂ ਲਈ ਬਹੁਤ ਵੱਡੀ ਖਿੱਚ ਦਾ ਕਾਰਣ ਹੈ । ਇਸ ਸਥਾਨ ਤੇ ਭਾਰਤ ਦੇ ਪ੍ਰਸਿੱਧ ਕਲਾਕਾਰ, ਸੁਆਮੀ ਹਰੀ ਵੱਲਭ (ਇਕ ਮਹਾਨ ਪੰਜਾਬੀ ਗਾਇਕ) ਨੂੰ ਗਾਇਨ-ਵਾਦਨ ਦੁਆਰਾ ਸ਼ਰਧਾਂਜਲੀ ਭੇਟ ਕਰਨ ਵਿਚ ਆਪਣਾ ਸੁਭਾਗ ਸਮਝਦੇ ਹਨ । ਇਕ ਵਾਰੀ ਸਰਬਜੀਤ ਕੌਰ ਨੂੰ ਹਰੀ ਵੱਲਭ ਸੰਗੀਤ ਸੰਮੇਲਨ ਤੇ, ਵਿਸ਼ਵ ਪ੍ਰਸਿਧ ਸਿਤਾਰ-ਵਾਦਕ ਪੰਡਤ ਰਵੀਸ਼ੰਕਰ

ਦਾ ਸਿਤਾਰ ਵਾਦਨ ਸੁਣਨ ਦਾ ਸੁਭਾਗ ਮਿਲਿਆ। ਇਸ ਨੰਨੀ, ਬਾਲੜੀ ਤੇ ਪੰਡਤ ਜੀ ਦੇ ਸਿਤਾਰ ਵਾਦਨ ਅਤੇ ਉਨ੍ਹਾਂ ਦੀ ਸਖ਼ਸੀਅਤ ਦਾ ਬੜਾ ਗਹਿਰਾ ਪ੍ਰਭਾਵ ਪਿਆ। ਇਸ ਨੇ ਪੰਡਤ ਰਵੀਸ਼ੰਕਰ ਕੋਲੋਂ ਸਿਤਾਰ ਸਿੱਖਣ ਦਾ ਦ੍ਰਿੜ੍ਹ ਇਰਾਦਾ ਕਰ ਲਿਆ।

ਸੰਨ 1962 ਵਿਚ ਇਹ ਪੰਡਤ ਰਵੀ ਸ਼ੰਕਰ ਦੀ ਸ਼ਿਸ਼ ਬਣ ਗਈ। ਇਨ੍ਹਾਂ ਨੇ ਸਿਤਾਰ ਦੀ ਉੱਚ ਪੱਧਰ ਦੀ ਸਿੱਖਿਆ ਲੈਣੀ ਆਰੰਭ ਕੀਤੀ। ਸਕੂਲ ਵਿਚ ਪੜ੍ਹਦਿਆਂ ਹੀ ਇਸ ਨੇ ਕੇਵਲ 14 ਸਾਲ ਦੀ ਉਮਰ ਵਿਚ "ਗੰਧਰਵ ਮਹਾਂ ਵਿਦਿਆਲਾ ਪੂਨਾ" ਤੋਂ ਸਿਤਾਰ ਵਿਚ ਉੱਚ ਪੱਧਰ ਦੀ ਡਿਗਰੀ "ਸੰਗੀਤ ਅਲੰਕਾਰ" ਪਹਿਲੇ ਦਰਜੇ ਵਿਚ ਪਾਸ ਕੀਤੀ। ਮੈਟ੍ਰਿਕ ਕਰਨ ਉਪਰੰਤ ਇਸ ਨੂੰ ਕਾਲਜ ਵਿਚ ਦਾਖਲ ਕਰਵਾਇਆ ਗਿਆ।

ਸੰਨ 1964 ਵਿਚ ਸਰਬਜੀਤ ਨੇ ਪੰਜਾਬ ਯੂਨੀਵਰਸਿਟੀ ਦੇ ਯੁਵਕ ਸਮਾਰੋਹ ਵਿਚ ਭਾਗ ਲਿਆ ਅਤੇ ਸਿਤਾਰ ਵਿਚ ਪਹਿਲਾ ਸਥਾਨ ਪ੍ਰਾਪਤ ਕੀਤਾ। ਇਸ ਵਰ੍ਹੇ ਇਸ ਨੇ ਪੰਜਾਬ ਯੂਨੀ-ਵਰਸਿਟੀ ਦੇ ਯੁਵਕਾਂ ਦੀ ਪ੍ਰਤਿਨਿਧਤਾ ਕਰਕੇ ਅੰਤਰ-ਵਿਸ਼ਵ ਵਿਦਿਆਲਿਆਂ ਦੇ ਯੁਵਕ ਸਮਾਰੋਹ ਵਿਚ ਸਰਬੋਤਮ ਸਥਾਨ ਪ੍ਰਾਪਤ ਕੀਤਾ। ਸਭ ਤੋਂ ਵੱਧ ਦਿਲਚਸਪ ਗੱਲ ਇਹ ਹੈ ਕਿ ਉਸ ਸਮਾਰੋਹ ਵਿਚ 47 ਯੂਨੀਵਰਸਿਟੀਆਂ ਦੇ 3000 ਵਿਦਿਆਰਥੀਆਂ ਵਿਚੋਂ ਸਰਬਜੀਤ ਸਭ ਤੋਂ ਛੋਟੀ ਉਮਰ ਦੀ ਸੀ। ਇਤਨੀ ਛੋਟੀ ਉਮਰ ਵਿਚ ਇਤਨਾ ਸੁੰਦਰ ਅਤੇ ਉੱਚ ਪੱਧਰ ਦਾ ਸਿਤਾਰ-ਵਾਦਨ ਸੁਣਕੇ ਸਮਾਰੋਹ ਦੇ ਪ੍ਰਬੰਧਕ, ਨਿਰਣਾਇਕ ਅਤੇ ਸ੍ਰੋਤੇ ਬਹੁਤ ਹੀ ਪ੍ਰਭਾਵਿਤ ਹੋਏ। ਯੁਵਕ ਸਾਥੀਆਂ ਦੁਆਰਾ ਇਸ ਦਾ ਨਾਂ ਸਾਰੇ ਭਾਰਤ ਵਿਚ ਪ੍ਰਸਿੱਧ ਹੋ ਗਿਆ। ਸਰਬਜੀਤ ਨੇ ਸਿਤਾਰ ਸਾਧਨਾ ਦੇ ਨਾਲ ਨਾਲ ਪੜ੍ਹਾਈ ਵੀ ਜਾਰੀ ਰੱਖੀ ਅਤੇ ਕੰਨਿਆਂ ਮਹਾਂ ਵਿਦਿਆਲਾ ਜਲੰਧਰ ਤੋਂ ਬੀ.ਏ. ਦੀ ਡਿਗਰੀ ਪ੍ਰਾਪਤ ਕੀਤੀ।

ਮਹਾਨ ਕਲਾਕਾਰ ਦੀ ਅਗਵਾਈ ਅਤੇ ਯੋਗ ਅਭਿਆਸ ਦੇ ਫਲਸਰੂਪ ਸਰਬਜੀਤ ਕੌਰ ਦੇ ਸਿਤਾਰ-ਵਾਦਨ ਵਿਚ ਪਰਪੱਕਤਾ ਆ ਗਈ। ਹੌਲੀ ਹੌਲੀ ਇਸ ਦੀ ਸ਼ੁਹਰਤ ਆਕਾਸ਼ਵਾਣੀ ਦੇ ਸੰਗੀਤ ਨਿਰਦੇਸ਼ਕਾਂ ਤੱਕ ਵੀ ਪਹੁੰਚ ਗਈ। ਸੰਨ 1966 ਵਿਚ ਇਸ ਨੇ "ਆਲ ਇੰਡੀਆ ਰੇਡੀਓ" ਦੀ ਪ੍ਰੀਖਿਆ ਦਿੱਤੀ ਅਤੇ ਉਸ ਵਿਚ "ਏ ਕਲਾਸ ਆਰਟਿਸਟ" ਦਾ ਸਥਾਨ ਪ੍ਰਾਪਤ ਕੀਤਾ। ਜਲੰਧਰ ਦੇ ਆਕਾਸ਼ਵਾਣੀ ਕੇਂਦਰ ਤੋਂ ਇਲਾਵਾ ਹੋਰ ਕੇਂਦਰਾਂ ਤੋਂ ਵੀ ਇਸ ਦੇ ਸਿਤਾਰ-ਵਾਦਨ ਦੇ ਪ੍ਰੋਗਰਾਮ ਪ੍ਰਸਾਰਿਤ ਹੁੰਦੇ ਹਨ। "ਪ੍ਰਭਾਤ-ਵਾਦਨ" ਅਤੇ ਆਕਾਸ਼ਵਾਣੀ ਵਲੋਂ ਆਯੋਜਿਤ "ਤਾਨਸੈਨ ਸੰਗੀਤ ਸੰਮੇਲਨ" ਵਿਚ ਇਨ੍ਹਾਂ ਨੇ ਬੜਾ ਪ੍ਰਭਾਵਸ਼ਾਲੀ ਸਿਤਾਰ-ਵਾਦਨ ਪੇਸ਼ ਕੀਤਾ। ਸਰਬਜੀਤ ਦਾ ਇਕ "ਨੈਸ਼ਨਲ ਪ੍ਰੋਗਰਾਮ" ਵੀ ਪ੍ਰਸਾਰਿਤ ਹੋ ਚੁੱਕਾ ਹੈ।

ਸਰਬਜੀਤ ਦੀ ਕਲਾ ਦਾ ਘੇਰਾ ਨਾ ਕੇਵਲ ਆਕਾਸ਼ਵਾਣੀ ਤਕ ਹੀ ਸੀਮਿਤ ਹੈ ਸਗੋਂ ਇਨ੍ਹਾਂ ਨੇ ਭਾਰਤ ਦੇ ਅਨੇਕ ਸੰਗੀਤ ਸੰਮੇਲਨਾਂ ਵਿਚ ਭਾਗ ਲੈ ਕੇ ਪੰਜਾਬ ਦਾ ਨਾਂ ਉਚਾ ਕੀਤਾ ਹੈ। ਵਿਦੇਸ਼ਾਂ ਤੋਂ ਭਾਰਤ ਆਉਣ ਵਾਲੀਆਂ ਕਈ ਮਹਾਨ ਹਸਤੀਆਂ ਦੇ ਸਨਮੁੱਖ ਇਨ੍ਹਾਂ ਦਾ ਸਿਤਾਰ-ਵਾਦਨ ਹੋਇਆ। ਇਨ੍ਹਾਂ ਨੂੰ ਸੁਣ ਕੇ ਉਹ ਬਹੁਤ ਅਚੰਭਿਤ ਅਤੇ ਪ੍ਰਭਾਵਿਤ ਹੋਏ। ਸਰਬਜੀਤ ਦੀ ਕਲਾ-ਪ੍ਰਬੀਨਤਾ ਦੀ ਪ੍ਰਸ਼ੰਸਾ ਨਾ ਕੇਵਲ ਸ੍ਰੋਤਿਆਂ ਨੇ ਹੀ ਕੀਤੀ ਸਗੋਂ ਭਾਰਤ ਤੇ

ਕਈ -ਪੱਤਰਕਾਰਾਂ ਨੇ ਵੀ ਭਰਪੂਰ ਸ਼ਲਾਘਾ ਕੀਤੀ। ਅੱਜ ਕੱਲ੍ਹ ਇਸਦੇ ਪ੍ਰੋਗਰਾਮ "ਦੂਰ ਦਰਸ਼ਨ" ਤੇ ਵੀ ਪ੍ਰਸਾਰਿਤ ਹੁੰਦੇ ਹਨ ।

ਵਰਤਮਾਨ ਸਮੇਂ ਸ੍ਰੀਮਤੀ ਸਰਬਜੀਤ ਕੌਰ ਕੰਨਿਆਂ ਮਹਾਂ ਵਿਦਿਆਲਾ ਜਲੰਧਰ ਦੇ ਪੋਸਟ ਗ੍ਰੈਜੂਏਟ ਸੰਗੀਤ ਵਿਭਾਗ ਵਿਚ ਸਿਤਾਰ ਦੀ ਮੁੱਖ ਅਧਿਆਪਕਾ ਹਨ ।

ਭਾਰਤ ਨੂੰ, ਵਿਸ਼ੇਸ਼ ਕਰਕੇ ਪੰਜਾਬ ਨੂੰ ਇਸ ਯੁਵਕ ਕਲਾਕਾਰ ਉੱਤੇ ਅਜੇ ਬਹੁਤ ਆਸ਼ਾਵਾਂ ਹਨ ।



—0—

## ਪੰਜਾਬ ਦਰਸ਼ਨ ਸੀਰੀਜ਼

ਦੀਆਂ

## ਹੋਰ ਪੁਸਤਕਾਂ

ਅੰਮ੍ਰਿਤਸਰ

ਜਲ੍ਹਿਆਂ ਵਾਲਾ ਬਾਗ

ਭਾਖੜਾ

ਸਰਹੰਦ

ਬਿਆਸ

ਅਨੰਦਪੁਰ ਸਾਹਿਬ

ਸਤਲੁਜ

ਜਲੰਧਰ

ਰਾਵੀ